# ਮਾਤਰਾ ਸਾਹਿਬ

ੴ ਸਤਿਗੁਰ ਪ੍ਰਸਾਦਿ।।
ਅਥ ਮਾਤਰਾ ਬਾਬੇ ਸ਼੍ਰੀਚੰਦ ਜੀ ਕਾ ਲਿਖਜਤੇ॥
ਕਹੁ ਰੇ ਬਾਲ ਕਿਨ ਮੁੰਡਿਆ ਕਿਨ ਮੁੰਡਾਇਆ ।
ਕਿਸਕਾ ਭੇਜਿਆ ਨਗਰੀ ਆਇਆ ।।
ਸਤਿਗੁਰ ਮੁੰਡਿਆ ਲੇਖ ਮੁੰਡਾਇਆ ।।
ਗੁਰ ਕਾ ਭੇਜਿਆ ਨਗਰੀ ਆਇਆ ।।
ਚੇਤਹੁ ਨਗਰੀ ਤਾਰਹੁ ਗਾਉਂ ।।
ਅਲਖ ਪੁਰਖ ਕਾ ਸਿਮਰਹੁ ਨਾਮ ।।
ਓਅੰ ਗੁਰ ਅਬਿਨਾਸੀ ਖੇਲ ਰਚਾਇਆ ।।
ਅਗੰਮ ਨਿਗਮ ਕਾ ਪੰਥ ਬਤਾਇਆ ।।
ਗਿਆਨ ਕੀ ਗੋਦੜੀ ਖਿਮਾ ਕੀ ਟੋਪੀ ।।
ਜਤ ਕਾ ਆੜ ਬੰਦ ਸੀਲ ਲੰਗੋਟੀ ।।
ਅਕਾਲ ਖਿੰਥਾ ਨਿਰਾਸ ਝੋਲੀ ।।
ਜੁਗਤ ਕਾ ਟੋਪ ਗੁਰਮੁਖੀ ਬੋਲੀ ।।
ਧਰਮ ਕਾ ਚੋਲਾ ਸਤ ਦੀ ਸੇਲੀ ।।
ਮਰਯਾਦ ਮੇਖਲੀ ਲੈ ਗਲੇ ਮੇਲੀ ।।
ਧਿਆਨ ਕਾ ਬਟੂਆ ਨਿਰਤ ਕਾ ਸੂਈ ਦਾਨ ।।
ਬ੍ਰਹਮ ਅੰਚਲਾ ਲੈ ਪਹਿਰੇ ਸੁਜਾਨ ।।
ਬਹੁ ਰੰਗੀ ਮੋਰ ਛੜ ਨਿਰਲੇਪ ਬਿਰਤੀ ।।
ਨਿਰ ਭਉ ਜੰਗ ਡੋਰਾ ਨਾ ਕੁ ਦੁਸ਼ਟੀ ।।
ਜਾਪ ਜੰਗੋਟਾ ਸਿਫਤ ਉਡਾਨੀ ।।
ਸਿੰਗੀ ਸਬਦ ਅਨਾਹਦ ਗੁਰਬਾਣੀ ।।

ਸ਼ਰਮ ਦੀ ਮੁੰਦਰਾ ਸੇ ਅਵਧੂਤਾ।।
ਹਰਿ ਭਗਤੀ ਮਿਰਗਾਨੀ ਲੈ ਪਹਿਰੈ ਗੁਰੂ ਪੂਤਾ ।।
ਸੰਤੋਖ ਸੂਤ ਬਬੇਕ ਧਾਗੇ ।।
ਅਨੇਕ ਟੱਲੀ ਤਹਾਂ ਲਾਗੇ ।।
ਸੁਰਤ ਕੀ ਸੂਈ ਲੈ ਸਤਿਗੁਰ ਸੀਵੇ ।।
ਜੋ ਰਾਖੇ ਸੋ ਨਿਰਭਉ ਥੀਵੇ ।।
ਸਿਆਹ ਸੁਫੈਦ ਜਰਦ ਸੁਰਖਾਈ ।।
ਜੋ ਲੈ ਪਹਿਰੇ ਸੋ ਗੁਰ ਭਾਈ ।।
ਤ੍ਰੈ ਗੁਣ ਚਕ ਮਕ ਅਗਨ ਮਥ ਪਾਈ ।।
ਦੁਖ ਸੁਖ ਧੂਣੀ ਦੇਹੁ ਜਲਾਈ ।।
ਸੰਜਮ ਕਿਰਪਾਲੀ ਸੋਭਾ ਧਾਰੀ ।।
ਚਰਨ ਕਮਲ ਮਾਹਿ ਸੁਰਤ ਹਮਾਰੀ ।।
ਭਾਓ ਭੋਜਨ ਅੰਮ੍ਰਿਤ ਕਰ ਪਾਇਆ ।।
ਭਲਾ ਬੁਰਾ ਮਨ ਨਹੀ ਵਸਾਇਆ ।।
ਪਾਤਰ ਵਿਚਾਰ ਫਰੂਆ ਬਹੁ ਗੁਣਾ ।।
ਕਰ ਮੰਡਲ ਤੂੰਬਾ ਕਿਸਤੀ ਬਹੁ ਘਣਾ ।।
ਅੰਮ੍ਰਿਤ ਪਿਆਲਾ ਉਦਕ ਮਨ ਦਇਆ ।।
ਜੋ ਪੀਵੇ ਸੋ ਸ਼ੀਤਲ ਭਇਆ।।
ਈੜਾ ਮੇ ਆਵੈ ਪਿੰਗਲਾ ਮੈ ਧਾਵੈ ।।
ਸੁਖਮਨ ਕੇ ਘਰ ਸਹਿਜ ਸਮਾਵੈ ।।
ਨਿਰਾਸ ਮੱਠ ਨਿਰੰਤਰ ਧਿਆਨ ।।
ਨਿਰ ਭਉ ਨਗਰੀ ਗੁਰ ਦੀਪਕ ਗਿਆਨ ।।
ਅਸਥਿਰ ਰਿਧੀ ਅਮਰ ਪਦ ਡੰਡਾ ।।
ਧੀਰਜ ਫਉੜੀ ਤਪ ਕਰ ਖੰਡਾ ।।
ਵਸ ਕਰ ਆਸਾ ਸਮ ਦ੍ਰਿਸ਼ਟ ਚੋਗਾਨ ॥
ਹਰਖ ਸੋਗ ਨਾਹਿ ਮਨ ਮਾਹਿ ਆਨ ।।
ਸਹਿਜ ਬੈਰਾਗੀ ਕਰੇ ਬੈਰਾਗ ।।
ਮਾਇਆ ਮੋਹਣੀ ਸਗਲ ਤਿਆਗ ।।
ਨਾਮ ਕੀ ਪਾਖਰ ਪਵਨ ਦਾ ਘੋੜਾ ।।
ਨਿਹ ਕਰਮ ਜੀਨ ਤੱਤਕਾ ਜੋੜਾ ।।
ਨਿਰਗੁਣ ਢਾਲ ਗੁਰ ਸ਼ਬਦ ਕਮਾਣ ।।

ਅਕਲ ਸੰਜੋਅ ਪ੍ਰੀਤ ਕੇ ਬਾਣ ॥
ਅਕਲ ਕੀ ਬਰਛੀ ਗੁਣਾਂ ਦੀ ਕਟਾਰੀ ॥
ਮਨ ਕੋ ਮਾਰ ਕਰੋ ਅਸਵਾਰੀ ॥
ਬਿਖਮ ਗੜ ਤੋੜ ਨਿਰਭਉ ਘਰ ਆਇਆ ॥
ਨਉਬਤ ਸੰਖ ਨਗਾਰਾ ਵਾਇਆ ॥
ਗੁਰ ਅਬਿਨਾਸੀ ਸੂਖਮ ਬੇਦ ॥
ਨਿਰਬਾਣ ਵਿਦਿਆ ਅਪਾਰ ਭੇਦ ॥
ਅਖੰਡ ਜਨੇਊ ਨਿਰਮਲ ਧੋਤੀ ॥
ਸੋਹੰ ਜਾਪ ਸਚ ਮਾਲ ਪਰੋਤੀ ॥
ਸਿੱਖਿਆ ਗੁਰ ਮੰਤਰ॥ ਗਾਇਤਰੀ ਹਰਿਨਾਮ ॥
ਨਿਹਚਲ ਆਸਨ ਕਰ ਬਿਸਰਾਮ ॥
ਤਿਲਕ ਸੰਪੂਰਨ ਤਰਪਣ ਜਸ ਪੂਜਾ॥
ਪਰੇਮ ਭੋਗ ਮਾਹਰਸ ਲੀਜਾ ॥
ਨਿਰ ਵੈਰ ਸੰਧਿਆ ਦਰਸਨ ਛਾਪਾ ॥
ਵਾਦ ਵਿਵਾਦ ਮਟਾਵਹੁ ਆਪਾ ॥
ਪੀਤ ਪੀਤਾਂਬਰ ਮਨ ਮਿਰਗ ਛਾਲਾ ॥
ਚੀਤ ਚੀਤਾਂਬਰ ਰੁਣ ਝੁਣ ਮਾਲਾ ॥
ਬੁੱਧ ਬਾਘੰਬਰ ਕੁਲਾ ਪੋਸਤੀਨ॥
ਖੋਂਸ ਖਢਾਵਾਂ ਇਹੁ ਮਤ ਲੀਨ ॥
ਤੋੜਾ ਚੂੜਾ ਕੜਾ ਜੰਜੀਰ ॥
ਲੈ ਪਹਿਰੇ ਗੁਰੂ ਨਾਨਕ ਸ਼ਾਹ ਫਕੀਰ ॥
ਜਟਾ ਜੂਟ ਮੁੱਕਟ ਸਿਰ ਹੋਇ ॥
ਮੁੱਕਤਾ ਫਿਰੇ ਬੰਧਨ ਨਹੀਂ ਕੋਇ ॥
ਨਾਨਕ ਪੂਤਾ ਸ੍ਰੀ ਚੰਦ ਬੋਲੇ ॥
ਜੁਗਤ ਪਛਾਣੇ ਤੱਤ ਵਿਰੋਲੇ ॥
ਐਸੀ ਮਾਤਰਾ ਲੈ ਪਹਿਰੇ ਕੋਇ॥
ਆਵਾ ਗਵਨ ਮਟਾਵੇ ਸੋਇ ॥
ਇਤੀ ਮਾਤਰਾ ਸੰਪੂਰਣ ।

# ਆਰਤਾ

ਆਰਤਾ ਕੀਜੇ ਨਾਨਕ ਸ਼ਾਹ ਪਾਤਸ਼ਾਹ ਕਾ
ਹਰਿ ਹਰਿ ਦੀਨ ਦੁਨੀਆ ਕੇ ਸ਼ਹਿਨ ਸ਼ਾਹ ਕਾ
ਚਾਰ ਕੁੱਟ ਜਾਕੀ ਧਰਮਸ਼ਾਲਾ
ਸੰਗਤ ਗਾਵੇ ਸ਼ਬਦ ਰਸਾਲਾ
ਕੋਟ ਦੇਵੀ ਜਾਕੀ ਜੋਤ ਜਗਾਵੇ
ਕੋਟ ਤੇਤੀਸ ਜਾਕੀ ਉਸਤੱਤ ਗਾਵੇ
ਛਿਨਵੇ ਕਰੋੜ ਜਾਕੇ ਚਰਨ ਪਖਾਰੇ॥
ਚੰਦ ਸੂਰਜ ਜਾਕੀ ਜੋਤ ਉਜਾਲੇ
ਭਾਰ ਅਠਾਰਹਿ ਜਾਕੀ ਪੁਹੁਪ ਕੀ ਮਾਲਾ
ਪਰਮ ਜੋਤ ਸਤਿਗੁਰ ਦੀਨ ਦਯਾਲਾ
ਪਵਨ ਰਾਇ ਜਾਕਉ ਚਵਰ ਝੁਲਾਵੇ
ਰਿਖਿ ਮੁਨੀ ਜਾਕਉ ਧਿਆਨ ਲਗਾਵੇ
ਪੰਜ ਪਰਵਾਨ ਹੈ ਸਤਿਗੁਰ ਪੂਰਾ
ਬਾਜੇ ਸ਼ਬਦ ਅਨਾਹਦ ਤੂਰਾ
ਘੰਟਾ ਬਾਜੇ ਧੁਨ ਉਅੰਕਾਰਾ
ਅੱਧਰ ਅਖੰਡ ਜਾਕੋ ਝਿਲਮਿਲ ਕਾਰਾ
ਸਤਿਨਾਮ ਹੈ ਸੌਂਸਾਰਾ
ਨਾਨਕ ਨਾਮ ਸੰਤਨ ਅਧਾਰਾ
ਸ੍ਰੀ ਚੰਦ ਬਖਾਨੇ ਸਤਿਗੁਰ ਨਾਨਕ ਪੂਤਾ
ਅਗਮ ਅਗਾਧ ਅਡੋਲ ਅਵਧੂਤਾ
ਜੋ ਜਨ ਨਾਨਕ ਸ਼ਾਹ ਕਾ ਆਰਤਾ ਗਾਵੇ
ਬਸੈ ਬੈਕੁੰਠੁ ਪਰਮ ਗਤ ਪਾਵੇ
ਸਰਨ ਪਰੇ ਕੀ ਰਾਖ ਦਿਆਲਾ
ਨਾਨਕ ਤੁਮਰੇ ਬਾਲ ਗੁਪਾਲਾ

# ਗੁਰ ਗਾਇਤ੍ਰੀ

ੴ ਸਤਿਗੁਰ ਪ੍ਰਸਾਦਿ॥
ਅਥ ਗੁਰੂ ਗਾਇਤ੍ਰੀ ਕਥਨੰ ॥
॥ ਪ੍ਰਿਥਮ ਧਿਆਨ॥
ਉ: ਸੋਹੰ: ਪਰਮਹੰਸ: ਅਖੰਡ ਸਚਦਾਨੰਦ
ਤੁਰੀਆ ਪਦੰ ਨਮ: ਪਰਮਾਤਮੇ ਨਮਸਕਾਰੰ ॥
ਓਅੰ ਹਰੀਹਰ ਬ੍ਰਹਮਾਏ ਨਮ: ਇਤੀ ਪਰਮ ਹੰਸ ਮੰਤ੍ਰ ਸਮਾਪਤੰ ॥
ਅਥ ਅਵਾਵਹਿਨ
ਓਅੰ ਅਸਯਾ ਸ੍ਰੀ ਮਹਾਂ ਜਪ ਅਸਤੋਤ੍ਰ ਮਾਲਾ ਮੰਤ੍ਰਸਯਾ॥
ਨਾਰਾਇਣ ਰਿਸੀ
ਗਾਇਤ੍ਰੀ ਛੰਦੰ ॥
ਸ੍ਰੀ ਗੁਰੂ ਨਾਨਕ ਨਿਰੰਕਾਰ ਦੇਵਤਾ
ਸਰਵੇਸਟ ਪ੍ਰਸਿਧ ਜਪੇ ਵਿਨਯੋਗਾ॥
ਅਰਥ ਆਰੰਭ-ਓਅੰ ਸਤਿਨਾਮੁ ਇਤੀ ਵਜੰ॥
ਓਅੰ ਕਰਤਾ ਪੁਰਖ ਨਿਰਭਉ ਨਿਰਵੈਰ ਅਕਾਲ ਮੂਰਤਿ॥
ਅਜੂਨੀ ਸੈਭੰ ।।
ਇਤੀ ਸ਼ਕਤੀ॥
ਓਅੰ ਗੁਰਪ੍ਰਸਾਦਿ : ਇਤੀ ਕੀਲਕੰ ॥
ਅਥ ਕਰਨ ਨਿਆਸਾ–
ਓਅੰ ਸਤਿਨਾਮੁ ਅੰਗੁਸਟਕਾ ਭਿਯੰ ਨਮ
ਓਅੰ ਮਹਾ ਕਰਤਾ ਤਰਜਨੀ ਭਿਯੰ ਨਮ:
ਓਅੰ ਮਹਾਂਪੁਰਖਾ ਮਧਮਾ ਭਿਯੰ ਨਮ
ਓਅੰ ਨਿਰਭਉ ਅਨਾਮਕਾ ਭਿਯੰ ਨਮ:
ਓਅੰ ਨਿਰਵੈਰ ਕਨਿਸਟਕਾ ਭਿਯੰ ਨਮ:
ਓਅੰ ਅਕਾਲ ਮੂਰਤੀ ਕੂਰਪਾ ਪਾਦਾਦੀ ਮਸਤਾਕ ਵੰਧੀ ਭਿਯੰ ਨਮ
ਇਤੀ ਕਰਨ ਨਿਆਸਾ ॥
ਅਥ ਹਿਰਦੇ ਨਿਆਸਾ
ਓਅੰ ਸਤਿਨਾਮ ਹਿਰਦਿਯਾਏ ਨਮ:॥

ਓਅੰ ਮਹਾਂ ਪੁਰਖਾ ਸਿਖਾਯੇਵ ਨਮ:॥
ਉਅੰ ਨਿਰਭਉ ਕਵਚਾਹਊ ॥
ਉਅੰ ਨਿਰਵੈਰ ਨੇਤ੍ਰਾਤ੍ਰਿਉ॥
ਉਅੰ ਅਕਾਲ ਮੂਰਤੀ ਕੁਰਪੰ ਪਾਦਾਦੀ ਮਸਤਕਾ ਵਧੀ ਭਿਯੰ ਨਮ:॥
ਉਅੰ ਅਜੂਨੀ ਮਣੀ ਬੰਧ ਮਸਤਕਾ ਚਰਣਾ ਵੰਧੀ ਨਮ:॥
ਓਅੰ ਸੈਭੰ ਇਸਤਰਾਏ ਫਟ॥
ਇਤੀ ਹਿਰਦੇ ਨਿਆਸਾ ॥
ਅਥ ਪਾਦ ਨਿਆਸਾ ਕਵਚੰ–
ਉਅੰ ਸਤਿ ਪਾਦਊ : ਉਅੰ ਨਾਮ ਜੰਘੇ॥
ਉਅੰ ਕਰਤਾ ਕਟੀ: ਉਅੰ ਪੁਰਖ ਨਾਭਉ ॥
ਉਅੰ ਨਿਰਭਉ ਹਿਰਦੇ : ਉਅੰ ਨਿਰਵੈਰ ਕੰਠੇ ॥
ਉਅੰ ਅਕਾਲ ਨਾਸਕਾ ਅਗੇ : ਉਅੰ ਮੂਰਤੀ ਨੇਤ੍ਰੋਤ੍ਰਿਉ॥
ਉਅੰ ਅਜੂਨੀ ਲਿਲਾਟੇ : ਉਅੰ ਸੈਭੰ ਸ੍ਰਿਸ੍ਰਿ: ॥ ਇਤੀ ਕਵਚ॥
ਅਥ ਧਿਆਨਾ----
ਉਅੰ ਸਤਿਰੰ ਸਤਿਘਯੰ ਮਹਾਂ ਸਤਿਯੰ
ਮਧ ਸਤਿਯੰ ਸ੍ਵੇਸਰਾ ਯਗ ਆਦੰ॥
ਯੋਗ ਪੁਰੰਜਚਰਵਤਮਾਨਛ ਸਤਤਾ॥
ਸ੍ਰੀ ਗੁਰੂ ਨਾਨਕ ਨਿਰੰਕਾਰੰ ਨਾਰਾਇਣੇ ਨਿਰਗੁਣੰ
ਸਰਵਗਾਯੰ ਸੂਖਮੰ ਮੈਕੰ ਦੇਵਤੇ ਨਮਸਤਤੇ॥
ਇਤੀ ਧਿਆਨੰ॥
ਅਥ ਸੰਕਲਪ:–
ਉਅੰ ਉਅੰ ਉਅੰ ਉਅੰ ਆਕਾਰਣੰ ਸਕਲੰ
ਸੁਖ ਸੰਪਦਾ ਨਮਾਹਾ : ਇਤੀ ਸੰਕਲਪਾ॥
ਅਥ ਮੰਤ੍ਰਾ-
ਉਅੰ ਆਦਿ ਸਚੁ ਜੁਗਾਦਿ ਸਚੁ ਹੈ ਭਿ ਸਚੁ ਨਾਨਕ ਹੋਸੀ ਭੀ ਸਚੁ ਨਮ
ਇਤੀ ਮੰਤ੍ਰਾ॥

# ਮਾਤ੍ਰਾ
# ਸ੍ਰੀ ਗੁਰੂ ਨਾਨਕ ਸਾਹਿਬ ਜੀ ਕਾ ਤਥਾ ਬਾਬਾ ਗੁਰਦਿਤੇ ਜੀ ਕਾ ਲਿਖਾਯਤੇ

ੴ ਸਤਿਗੁਰ ਪ੍ਰਸਾਦਿ ॥
ਅਥ ਆਦਿ ਗੁਰ ਪਰਨਾਵਲੀ ॥
ਉਅੰ ਪ੍ਰਿਥਮੇ ਉਪਰਮੀ ਧਰਤੀ
ਬੀੜ ਰੂਪੀ ਨਿਰੰਜਨੀ ॥
ਆਦਿ ਅਲਖ ਅਸੰਗ ਜੁਗਾ ਉਦਾਸ ॥
ਉਦਾਸ ਤੇ ਵੈਰਾਗੁ ॥ ਵੈਰਾਗ ਤੇ ਸੰਨਿਆਸ॥
ਸੰਨਿਆਸ ਤੇ ਜੋਗ॥ ਤੇ ਸੁੰਨ
ਨਾਮ ਗਿਆਨ ॥ ਸੁੰਨ ਤੇ ਮਹਾਂ ਸੁੰਨ ॥
ਮਹਾਂ ਸੁੰਨ ਤੇ ਜੋਤ ॥ ਜੋਤ ਤੇ ਮਹਾਂ ਜੋਤ ॥
ਮਹਾਂ ਜੋਤ ਤੇ ਪਰਮਜੋਤ ॥ ਪਰਮਜੋਤ ਤੇ ਅਬਗਤ ॥
ਅਬਗਤ ਤੇ ਅਬਿਨਾਸੀ ॥
ਅਬਿਨਾਸੀ ਤੇ ਓਅੰਕਾਰੁ ॥
ਓਅੰਕਾਰ ਤੇ ਨਿਰੰਕਾਰ ॥ ਨਿਰੰਕਾਰ ਤੇ ਨਾਰੈਣ ॥
ਨਾਰੈਣ ਤੇ ਵਿਸ਼ਨੂੰ ।। ਵਿਸ਼ਨੂੰ ਤੇ ਮਹਾਂ ਵਿਸ਼ਨੂੰ ।।
ਮਹਾਂ ਵਿਸ਼ਨੂੰ ਤੇ ਬਾਬਾ ਰਾਮ ਰਿਖੀ ।।
ਬਾਬਾ ਰਾਮ ਰਿਖੀ ਤੇ ਚਤਰ ਭੁਜ ਭਾਸ ਰਿਖੀ।
ਬਾਵਾ ਰੱਤਾ ਅਤੀਤ ਰਿਖੀ।
ਬਾਵਾ ਬੇਦ ਰਿਖੀ ਤੇ ਸੰਤ ਰੇਣ ਰਿਖੀ ।
ਸੰਤ ਰੇਣ ਰਿਖੀ ਤੇ ਗੁਰੂ ਨਾਨਕ ਦੇਵ ਜੀ ।

# ਮਾਤਰਾ ਬਾਬਾ ਗੁਰਦਿੱਤਾ ਜੀ ਕਾ

ੴ ਸਤਿਗੁਰ ਪ੍ਰਸਾਦਿ॥

ਓਅੰਸਿਧ ਪਦਮਾਸਨ ਲਾਇ ਚੌਗਾਨ ਭੂਜਾ ਥਾਪੰ॥ ਤ੍ਰਿਪਟੀ ਧਯਾਨ ਅਹਿਨਿਸ ਕਰਿ ਪੇਖੈ ਅਨਹਦ ਅਲਖ ਅਕਾਥੰ ॥ ਦਸਵੇਂ ਦ੍ਵਾਰ ਪਵਨ ਕੋ ਰੋਕੋ ਨਾਨਕ ਏਕ ਨਿਰੰਜਨ ਨਾਥ॥੧॥ ਓਅੰ ਕੁਪੀਨ ਲਾਗਫਟੀ ਲੰਗੋਟ ਕਰਿ ਬਜਰੰ॥ ਬੰਪ ਲਗਾਇ ਨ ਕਛੁ ਮਨਿ ਲਿਆਵੈ ਅਜਰ ਹਟਾਇ ਹੋਇ ਅਜਰੰ॥ ਤ੍ਰਿਯਾ ਸਬਦ ਸ੍ਵਣ ਨਹਿ ਕਰਣੰ ॥ ਨਿਰਭੈ ਬਸੋ ਇਕਾਂਤ ਅਵਧੂਤੰ ॥ ਬੰਧ ਲੰਗੋਟ ਦ੍ਰਿੜ ਤਪ ਸਾਧੈ ਨਾਨਕ ਸਿਮਰੇ ਅਨੁਖ ਅਭੂਤੰ ॥੨॥ ਓਅੰ ਨਿਰੰਕਾਰ ਜਬ ਭਏ ਪ੍ਰਸੀਨਾ ॥ ਤੂੰਬਾ ਪਾਤ੍ਰ ਸਤਿਗੁਰ ਕੋ ਦੀਨਾ ॥ ਓਅੰ ਤੂੰਬਾ ਅਗਮ ਤੇ ਆਇਆ ॥ ਓਅੰ ਸਤਿਗੁਰ ਪਾਸ ਬਹਾਇਆ॥ ਤੂੰਬੇ ਮੈਲ ਜੂਠ ਨਹਿ ਪ੍ਰਸੇ ॥ ਤੂੰਬਾ ਪਾਤ੍ਰ ਸਤਿਗੁਰ ਦਰਸੈ ॥੩॥ ਓਅੰ ਜਪਿ ਕਰਿ ਤੂੰਬਾ ਲਿਆ ਪਖਾਲ॥ ਗੁਰ ਦੀ ਦੀਖਿਯਾ ਭਏ ਨਿਹਾ॥ ਸਤਿਗੁਰ ਮੰਤ੍ਰ ਦੀਆ ਬਤਾਇ॥ ਲਗੇ ਸੰਤਿ ਸਭਿ ਚਰਣੀ ਪਾਇ ॥੪॥ਓਅੰ ਆਸਣ ਬੈਠ ਕੋ ਧਯਾਨ ਲਗਾਵੈ॥ ਅਨਹਦ ਨਾਦ ਕੋ ਬੀਚ ਸਮਾਵੈ॥ ਓਅੰਕਾਰ ਜਪੇ ਮਨ ਮਗਨਾ॥ ਅਹਿਨਿਸ ਸੂਰਤ

ਲਗਾਵੈ ਗਗਨਾ ॥ ਓਅੰ ਜਾਪ ਨਾ ਜਾਪੈ ਜੇਈ॥
ਮਹਾ ਪਾਤਕ ਨਰ ਜਾਨੋ ਤੇਈ॥ ਲੈ ਮ੍ਰਿਗਾਨ
ਕੁਸਾ ਕਾ ਪਾਸਾ ॥ ਤ੍ਰਿਕੁਟੀ ਧਯਾਨ ਮਨ ਮਗਨ
ਪ੍ਰਕਾਸਾ ॥੫॥ ਓਅੰ ਪਾਤਿਕ ਧਰਨ ਰਹੀਜੈ ॥
ਪੇਖ ਪੇਖ ਪਗ ਧਰਨੀ ਦੀਜੈ ॥ ਆਪ ਸਮਾਨ
ਜੀਵ ਸਭ ਜਾਨੈ। ਦੇਖ ਸਭਨ ਕੀ ਰਖਯਾ ਠਾਨੈ॥
ਐਸੇ ਜੋ ਜਨ ਪਾਤਕਨਿ ਵਾਰੈ॥ ਨਾਨਕ ਆਪ
ਮੁਕਤਿ ਅਵਰਹਿ ਨਿਸਤਾਰੇ ॥੬॥ ਓਅੰ ਉਲਟੰਤ
ਭਭੂਤ ਪਲਟੰਤ ਕਾਇਆ ॥ ਸਿਧਾਂ ਕਾ ਮਾਰਗ
ਸਾਦਕਾ ਨੇ ਪਾਇਆ॥ ਉਲਟ ਪੁਲਟ ਮਨ ਭਯਾ
ਸਹਾਈ॥ ਪ੍ਰਣਵਤ ਨਾਨਕ ਪ੍ਰਮਗਤਿ ਪਾਈ ॥੭॥
ਓਅੰਧ ਸਿਧ ਪਗ ਲਾਗੋ ਆਈ ॥ ਗਿਆਨ
ਬਿਬੇਕ ਰਹੈ ਸਮਦਾਈ॥ ਰਾਗ ਦ੍ਵੇਖ ਮਨ ਮਹਿ
ਨਹੀਂ ਆਨੈ॥ ਗੁਰਦਿਤਾ ਇਹੁ ਜੋਗ ਬਖਾਨੈ ॥
ਨਾਨਕ ਪੂਤਾ ਸ੍ਰੀ ਚੰਦ ਬਾਲਾ॥ ਜਤਿ ਸਤਿ ਸੰਜਮ
ਭੇਖ ਨਿਰਾਲਾ ॥੮॥

ਮਾਤ੍ਰਾ ਸੰਪੂਰਣੰ ॥

# ਮਾਤ੍ਰਾ ਬਾਬਾ ਗੁਰਦਿਤਾ ਜੀ ਕਾ (੨)

ੴ ਸਤਿਗੁਰ ਪ੍ਰਸਾਦਿ॥
ਓਅੰ ਗੁਰੂ ਜੀ ॥ ਆਉ ਸਿਧੋ ਜੋਗ ਬਤਾਊਂ ॥
ਆਦਿ ਅੰਤ ਕੋ ਪੂਤ ਕਹਾਊਂ ॥ ਸੁਨ ਲੇ ਸਿਧੋ
ਜੋਗ ਅਰੰਭ ਕੀ ਬਾਨੀ ॥ ਘਟ ਪਿੰਡ ਗੁਰਦਿਤਾ
ਏਕੋ ਕਰ ਜਾਨੀ ॥੧॥ ਜੋਗਾ ਮਰਗ ਹਿਰਦੇ ਮਾਂਡੋ
ਦੁਤੀਆ ਛੋਡੋ ਦਯਾ ਉਪਾਊ ॥ ਨੰਗੀ ਪੈਰੀ ਸੋ
ਨਰ ਫਿਰੈ॥ ਤਿਨਕੈ ਕਾਰਜ ਪਹਿਲੇ ਸਰੈ ॥੨॥
ਅਪਨੇ ਸ੍ਵਾਰਥ ਲਾਈ ਧੂਣੀ॥ ਤਿਸ ਮੇ ਕੇਤੀ
ਕੇਤੀ ਮੁਈ॥ ਛੋਡੋ ਸਿਧੋ ਝੋਲੀ ਪਤ੍ਰ ਬਿਭੂਤ
ਕਾ ਬਟੂਆ॥ ਨਾਲੇ ਫਹੋੜੀ ਹਾਥ ਏਤੇ, ਪ੍ਰਵਰ
ਕਥਤੇ ਸ੍ਰੀ ਚੰਦ ਜੱਗੀ ਗੁਰਦਿਤਾ ਸਾਥ॥੩॥
ਜਬ ਲਗ ਮਨ ਮੋ ਯਾ ਨਾ ਆਈ॥ ਤਬ ਲਗ
ਸਿਧੀ ਕਹਾਂ ਤੇ ਪਾਈ॥ ਪਹਿਲੇ ਅਰੰਭ ਹਮ ਭੀ
ਕਰਤੇ ॥ ਜੀਵ ਜੰਤ ਬਹੁ ਤੇਰੇ ਮਰਤੇ ॥ ਸਬ
ਅਰੰਭ ਛੋੜ ਗੋਦੜੀ ਚਲਾਈ। ਨਿਰਤ ਸੁਰਤਿ
ਅਵਿਨਾਸੀ ਸੋ ਲਾਈ।। ੪।। ਅਵਿਨਾਸੀ ਕੋ ਲਾਗੈ
ਰੰਗ॥ ਰਿਧ ਸਿਧ ਵਾਹੀ ਕੇ ਸੰਗ। ਅਕਲ ਕੋ
ਛੋਡ ਸਕਲ ਕੋ ਲਾਗੈ ॥ ਜਰਾ ਮਰਨ ਭਵ
ਸਰਬ ਤਿਆਗੋ ॥ ਜਿਹਵਾ ਸੁਆਦ ਹਰੀ ਮਨ
ਭਾਵਾ॥ ਸੋਈ ਪਰਤਛ ਦੇਵ ਕਹਾਵਾ ॥੫॥ ਆਸਨ
ਛੋਡ ਇਕੰਤ ਕੋ ਜਾਵਾ॥ ਬਹੁ ਕੁਲਕੀ ਭਿਖਯਾ ਨਾ
ਖਾਵਾ ॥ ਬਹੁਤੀ ਆਸਾ ਆਤਮ ਕਲਪੈ॥ ਸਤਿਗੁਰ

ਮਿਲੈ ਤਾ ਅਸਥਿਰ ਦਲਪੈ ॥ ਲੇਨਾ ਨਾ ਏਕ ਕਿਨ ਕੀਨ ਝੋਲਨੀ ॥ ਪਾਂਚੋ ਰਿਧ ਸਿਧ ਸਹਿਜੇ ਆਵੈ ਪੁਠੀ ਨ ਮੋੜਨੀ॥੬॥ ਭੋਲੀ ਮਾਈ ਮੁਖ ਨਹੀ ਲਾਈਐ ॥ ਸੁਰਤਿ ਦੇਖੇ ਤੁਰਤ ਮਨ ਛੀਜੈ ॥ ਸਹਿਜੇ ਆਈ ਭਿਖਯਾ ਲੀਜੈ ॥ ਪੜ ਪੜ ਪੰਡਿਤ ਤ੍ਰਿਸਨਾ ਨ ਨਾਸੀ ॥ ਪਾਂਚ ਤਤ ਲੈ ਫਿਰੈ ਹੁਲਾਸੀ ॥੭॥ ਪੜ ਪੜ ਪੰਡਿਤ ਭਲਾ ਮਨਾਵੈ ॥ ਅਪਨੇ ਹਿਰਦੈ ਸਾਚੁ ਨ ਲਿਆਵੈ॥ ਮਨ ਕਰ ਪੋਥੀ ਤਨ ਕਰ ਲੇਖਾ ॥ ਕਹੈ ਗੁਰਦਿਤਾ ਬਿਨ ਸਤਿਗੁਰ ਕਿਨੈ ਨ ਦੇਖਾ ॥੮॥ ਡਾਲੰ ਨਾ ਮੂਲ ਕਲਯਾਣ ਫੂਲੇ ਸੁੰਨ ਮੰਦਰ ਮੈ ਦੀਪਕ ਜਾਗੈ ॥ ਮਛੰਦ੍ਰੀ ਪੂਤਾ ਗੋਰਖ ਪੜਿ ਪੜਿ ਥਾਕੈ ॥ ਸ੍ਰੀ ਗੁਰੂ ਨਾਨਕ ਭਏ ਦਯਾਲ ॥ ਛੂਟ ਗਏ ਭਰਮ ਕੇ ਜਾਲ ॥੯॥ ਸੁਨ ਗੋਰਖ ਜੋ ਅਕਲ ਕੇ ਪੂਰੈ॥ ਸਤਿਗੁਰੁ ਮਿਲੈ ਬਜਾਵੈ ਤੂਰੈ॥ ਗੁਰੂ ਸ੍ਰੀ ਚੰਦ ਇਹੁ ਮੰਤ੍ਰ ਦੀਨਾ॥ ਉਦਾਸ ਰੂਪ ਗ੍ਰਿਹ ਕੇ ਤਜ ਦੀਨਾ ॥ ਸਤਿਨਾਮ ਕਾ ਜਪਿਆ ਜਾਪ॥ ਸਤਿਗੁਰ ਨਾਨਕ ਸਬਦ ਅਲਾਪ ॥ ਕਹੈ ਗੁਰਦਿਤਾ ਸੁਨ ਗੋਰਖ ਨਾਥਾ ॥ ਜੋਗ ਜੁਗਤਿ ਸਤਿਗੁਰ ਕੇ ਹਾਥਾ ॥੧੦॥

ਮਾਤ੍ਰਾ ਸੰਪੂਰਣੰ ॥

# ਅਥ ਗੋਸਟਿ
# ਬਾਬਾ ਗੁਰਦਿਤਾ ਸਾਹਿਬ ਜੀ ਕਾ

ੴ ਸਤਿਗੁਰ ਪ੍ਰਸਾਦਿ ॥
ਅਥ ਗੋਸਟਿ ਬਾਬਾ ਗੁਰਦਿਤਾ ਸਾਹਿਬ ਜੀ ਕਾ

ਗੋਰਖ ਪੂਛੇ ਸੁਨੋ ਗੁਰਦਿਤਾ ਕਹੋ ਦਲਖ ਕਾ ਬੀਚਾਰ ॥ ਕਵਨ ਖੇਤ ਕੀ ਕਪਾਸ ਮੰਗਾਈ ॥ ਕਵਨ ਨਾਰ ਸਾਕਿਆ ਸੂਤ ਕਤਾਇਆ ॥ ਕਵਨ ਜੁਲਾਹੇ ਜੋਰੀ ਬਣੀ ਕਵਨ ਧੋਬੀ ਨੇ ਖੁੰਭ ਚੜ੍ਹਾਇਆ। ਚਾਰ ਕਲੀ ਕੈ ਬਤਾਵੋ ਨਾਮ ॥ ਗਰੰਧ ਸਿਧ ਪੁਛੋ ਸਬਦ ਨਿਰਬਾਣ॥

ਤਾਂ ਬਾਬਾ ਗੁਰਦਿੱਤਾ ਬੋਲਿਆ :
ਪ੍ਰਿਥਮੇ ਹੋਆ ਓਅੰਕਾਰ ॥ ਧੁਨ ਧਰਤੀ ਪਰ ਵਸੈ ਅਗਮ ਅਪਾਰ ॥ ਤਹਾਂ ਖੌਫ ਕਜਾ ਖੇਤ ਕੀਤਾ ਕਰਾਰਾ ਕਿਰਿਆ ਕੇ ਕੁਹਾੜਾ ਸੇ ਲਹਰ ਕੀ ਲਕਰੀ ਕਟਾਈ ॥ ਜੋੜ ਤੋੜ ਕੇ ਹਰਖ ਕਾ ਹਲ ਬਣਾਇਆ॥ ਧੁਨਿ ਅਰ ਧਿਆਨ ਦੋ ਬੈਲ ਲਗਾਇਆ ॥ ਗੁਰ ਪ੍ਰਸਾਦਿ ਮਨ ਹਾਲੀ ਕ੍ਰਿਸ ਸੇ ਬੀਜ ਬੋਇਆ ॥ ਤਹਾ ਬ੍ਰਿਹ ਰੂਪੀ ਬ੍ਰਿਛ ਉਪਜਾਇਆ ॥ ਕਮਾਈ ਕੀ ਕਪਾਸ ਨਿਕਾਲ ਕੇ ਚਿਤ ਕੋ ਚਰਖੇ ਪਰ ਚੜ੍ਹਾਇਆ ॥

ਦਯਾ ਨਾਰ ਸਿਉ ਸੰਤੋਖ ਕਾ ਸੁਤ ਕਤਾਇਆ ॥ ਸੋ ਸੂਤੁ ਕਰਮ ਕੋਰੀ ਕੈ ਘਰ ਲੈ ਕਰ ਪਹੁੰਚਾਇਆ ॥ ਬੁਣ ਤੁਣ ਕੇ ਧਰਮ ਧੋਬੀ ਕੈ ਹਾਥ ਖੁੰਭ ਚੜ੍ਹਾਇਆ ॥ ਸਫਾ ਕਾ ਸਾਬਣੁ ਲੈ ਕਰ ਖੂਬ ਸੁਫੇਦ ਕਰਾਇਆ ॥ ਸੋ ਕਪੜਾ ਪ੍ਰਮਾਤਮਾ ਦੇਵ ਕੀ ਭੇਟ ਚੜ੍ਹਾਇਆ ॥ ਜਬ ਪ੍ਰਮਾਤਮਾ ਹੋਯਾ ਕ੍ਰਿਪਾਲ ॥ ਤਬ ਸਵਾ ਹਾਥ ਕਾ ਸਾਫਾ ਗੁਰ ਨਾਨਕ ਕੋ ਕਰੀ ਪ੍ਰਿਤਪਾਲ ॥ ਕਹੈ ਗੁਰਦਿਤਾ ਸੁਨੋ ਨਾਥ ਜੀ ਜਬ ਤੁਮ ਲੀਆ ਗੁਰ ਨੇ ਘਰ ਔਤਾਰ॥ ਤਬ ਤੁਮ ਗੁਰੂ ਭਏ ਜੋ ਹਮਾਰੋ ॥ ਸੋ ਰੂਮਾਲ ਤੁਮ ਹਮ ਕੋ ਦੀਆ ॥ ਗੁਰ ਪ੍ਰਸਾਦਿ ਕ੍ਰਿਤ ਕੀ ਕੈਂਚੀ ਸੇ ਕਤਰ ਕਤਰਾ ਕੇ ਕਲੀਆ ਚਾਰ ਬਣਾਈ । ਗੁਰ ਪ੍ਰਸਾਦਿ ਲੈ ਸਿਰ ਪਰ ਚੜ੍ਹਾਈ॥ ਚਾਰ ਕਲੀ ਕੈ ਆਸਣ ਚਾਰ ॥ ਚਾਰ ਕਲੀ ਕੋ ਸੁਨੋ ਨਾਥ ਜੀ ਨਾਮ ॥ ਤਿਸਕਾ ਪ੍ਰਮਾਰਥ ਗੁਰ ਪੂਰਬ ਆਸਣ ਬਿਸਰਾਮ ॥ ਦੁਤੀਏ ਕਲੀ ਕਾ ਜੁਗਤਿ ਹੈ ਨਾਮ ਤਿਸਕਾ ਜੋਗ ਹੈ ਗੁਰ ਪਛਮਿ ਆਸਣੁ ਬਿਸਰਾਮ ॥ ਤ੍ਰਿਤੀਏ ਕਲੀ ਕਾ ਨਿਰਤਿ ਹੈ ਨਾਮ ॥ ਤਿਸਕਾ ਨਿਰੰਜਨ ਗੁਰੂ ਉਤ੍ਰਾ ਖੰਡ ਆਸਣ ਬਿਸਰਾਮ ॥ ਚੌਥੀ ਕਲੀ ਕਾ ਸੁਰਤਿ ਹੈ ਨਾਮ ॥ ਤਿਸਕਾ ਸਬਦ ਗੁਰ ਦਖਿਣ ਆਸਣ ਬਿਸਰਾਮ ॥ ਗੁਰ ਪ੍ਰਸਾਦਿ ਚਾਰ ਕਲੀ ਕਾ ਕੀਆ ਬਖਾਨ । ਸੁਨ ਕੇ ਬਚਨ ਨਾਥ ਜੀ ਰੇ ਹੈ ਗੁਣ ਤਤ ਕੋ ਤਾਰਾ ਲਗਾਇ ਕੈ ਸਤਿ ਕੀ ਸੂਈ ਸੋ ਸੀਆ ॥ ਜਤਨ ਕੀ ਝਾਲਰ ਲਾਇਕੈ ਗੁਰ ਬਚਨੀ ਲੈ ਸਿਰ ਪਰ ਚੜ੍ਹਾਇਆ ॥ ਗੋਸਟ ਦਲਖ ਕੀ ਸਮਝਕੇ ਬਤਾਇਆ । ਨੌ ਨਾਥ ਚੌਰਾਸੀ ਸਿਧੋਂ ਕੇ ਬਾਬੇ ਗੁਰਦਿਤੇ ਦਲਖ ਕਾ ਬੀਚਾਰ ਸੁਨਾਇਆ । ਇਹ ਸਬਦ ਗੁਰੂ ਨਾਨਕ ਬਾਬਾ ਸ੍ਰੀ ਚੰਦ ਕੋ ਬਤਾਇਆ॥

ਸੰਪੂਰਣੰ ॥

# ਮਾਤ੍ਰਾ ਬਾਬੇ ਗੁਰਦਿਤਾ ਜੀ ਕਾ (੩)

ੴ ਸਤਿਗੁਰ ਪ੍ਰਸਾਦਿ ॥
ਓਅੰ ਨਿਰੰਕਾਰ ਨੇ ਲੌ ਤਾਰ ਉਪਾਈ ॥
ਤਿਸ ਪਾਰ ਪਰ ਸਭ ਖਲਕ ਠਹਿਰਾਈ ॥
ਪ੍ਰਿਥਮੇ ਸੁਨੇ ਨੌ ਤਾਰ ਕੇ ਨਾਮ ॥
ਤਿਸ ਕਾ ਅਧਾਰ ਹੈ ਜਿਮ ਅਸਮਾਨ ॥
ਪਹਿਲੀ ਤਾਰ ਹੈ ਖਾਕ ਚੌਰਾਸੀ ॥
ਲਖ ਦੇਹਿ ਕੀਆ ਪ੍ਰਗਾਸੀ ॥
ਦੁਤੀਆ ਤਾਰ ਆਬ ਬਨਾਯਾ ॥
ਤਿਸ ਕੇ ਅਧਾਰ ਸਭ ਜੀਅ ਰਹਾਇਆ॥
ਤ੍ਰਿਤੀਏ ਭਾਰ ਆਤਮ ਹੈ ਭਾਈ ॥
ਬਾਹਰ ਜਾਰੈ ਅੰਦਰ ਅਹਾਰ ਪੁਹਚਾਈ ।
ਚੌਥੀ ਤਾਰ ਪਵਨ ਕਰ ਸਾਜੀ ॥
ਨਿਰੰਜਨ ਦੇਵ ਕੀ ਅਚਰਜ ਬਾਜੀ ।
ਪੰਚਮੀ ਤਾਰ ਕੀਆ ਆਕਾਸ ॥
ਬਿਨਾਂ ਥੰਮਾ ਕੀਆ ਪ੍ਰਕਾਸ ॥
ਖਸਟਮੀ ਤਾਰ ਰਸਾਂਤ ਬਨਾਈ ॥
ਤਿਸ ਕੋ ਰਸ ਮੈਂ ਸਭ ਮੁਨਿ ਜਨ ਰਹੈ ਉਰਝਾਈ ॥
ਸਪਤਮੀ ਤਾਰ ਬੁਧ ਹੈ ਭਾਈ ॥
ਜਾ ਗੁਰ ਬੁਧ ਦੀਨੀ ਤਾ ਸਬਦ ਸਿਧ ਬਨਿ ਆਈ ॥
ਅਸਟਮੀ ਤਾਰ ਸੁਰਤਿ ਕਰਾਈ ॥
ਜਿਨ ਸਗਲੀ ਤਾਰ ਸ਼ਬਦ ਸਿਉ ਮਿਲਾਈ ।
ਨੌਮੀ ਤਾਰ ਓਅੰ ਸਬਦ ਭਾਖਾ ॥
ਸਤਿਗੁਰ ਨਾਨਕ ਕ੍ਰਿਪਾ ਕਰ ਭਾਖਾ ॥
ਸ੍ਰੀ ਚੰਦ ਜੀ ਨੇ ਨੌ ਤਾਰ ਕੀਆ ਪਸਾਰਾ ॥
ਬਾਬਾ ਗੁਰਦਿਤਾ ਚਲਾਵਣ ਹਾਰਾ ॥
ਪੜਿ ਸਬਦ ਜੋ ਤਾਰ ਹੰਢਾਵੈ ॥
ਈਹਾਂ ਮੁਕਤਿ ਆਗੇ ਫਲ ਪਾਵੇ ॥
ਬਿਨਾਂ ਸਬਦ ਜੋ ਤਾਰ ਹੰਢਾਵੈ ॥
ਪਿੰਡ ਪੜੇ ਜੀਉ ਨਰਕ ਕੋ ਜਾਵੈ ॥ ਸੰਪੂਰਣ ॥

# ਮਾਤ੍ਰਾ ਬਾਬਾ ਗੁਰਦਿਤਾ ਜੀ ਕਾ (੫)

ਓਅੰ ਟੋਪੀ ਕਹੇ ਖਿਮਾ ਨਾਮੁ ਤੇਰਾ ॥ ਧਰਤੀ ਮਾਹਿ ਬਸੇਰਾ ਮੇਰਾ ॥ ਧਰਮ ਮਾਰਗ ਕੋ ਲੇਹੁ ਪਛਾਣ ॥ ਹਰਖ ਸੋਗ ਨਹੀਂ ਮਨ ਮੇਂ ਆਨ ॥ ਇਹੁ ਮਾਰਗ ਟੋਪੀ ਕਾ ਭਾਈ ॥ ਨਾਨਕ ਜੋ ਚਾਹੇ ਸੋ ਲਏ ਪਾਈ ॥੧॥ ਸੇਲੀ ਕਹੇ ਸੀਲ ਕੋ ਰਾਖ ॥ ਐਸਾ ਮਾਰਗ ਲੇ ਮਨ ਮੇਂ ਭਾਖਿ ॥ ਚੋਰੀ ਯਾਰੀ ਨਿੰਦਿਆ ਪਰ ਹਰੇ ॥ ਕਾਮ ਕ੍ਰੋਧ ਮਨ ਮੂਲ ਨਾ ਧਰੇ ॥ ਸੀਲ ਮਾਰਗ ਕਾ ਪੈਂਡਾ ਏਹੁ॥ ਨਾਨਕ ਕਹੇ ਸੇਲੀ ਸਮਝ ਕਰ ਲੇਹ ॥੨॥ ਖਫਨੀ ਕਹੇ ਬਾਤ ਹੈ ਏਹ ॥ ਖਫਨ ਨਾਮ ਮੇਰਾ ਸੁਨ ਲੇਹੁ ॥ ਮ੍ਰਿਤਕ ਮਾਰਗ ਤ ਕੋ ਕਹੀਐ ॥ ਖਾਨ ਪਾਨ ਤੇ ਸਬਰ ਕਰ ਰਹੀਐ ॥ ਕੋਈ ਲੇ ਆਵੇ ਕੋਈ ਖਿਲਾਵੇ ॥ ਕਹੁ ਨਾਨਕ ਇਹ ਮਾਰਗ ਖਫਨੀ ਸਮਝਾਵੇ ॥੩॥ ਗੋਦੜੀ ਕਹੇ ਸਮਝ ਕਰਿ ਧਿਆਉ ॥ ਗੋਦੜ ਹੋਇ ਮਾਟੀ ਮਿਲ ਜਾਉ ॥ ਗੋਦੜ ਮਾਰਗ ਖਾਕੀ ਨਾਮ ॥ ਕਲਰ ਧਰਨੀ ਕਰ ਬਿਸਰਾਮ ॥ ਗੋਦੜੀ ਕਹੇ ਏਹ ਨਿਸਾਨੀ ॥ ਨਾਨਕ ਪਰਗਟ ਕਰ ਦਿਖਲਾਨੀ ॥੪॥ ਫਹੁੜੀ ਕਹੇ ਸੁਨੋ ਭਾਈ ਸਾਧੋ ॥ ਸਤਿਨਾਮ ਲੈ ਮਨਿ ਮੈ ਅਰਾਧੋ ॥ ਸਾਦੀ ਗਮੀ ਤੇ ਮੁਖ ਨਹੀਂ ਮੋੜੇ ॥ ਕਰਿ ਮਸਤਕਿ ਸੀਧਾ ਹਥ ਜੋੜੇ॥ ਐਸਾ ਚੇਲਾ ਹੋਵੈ ਕੋਇ ॥ ਨਾਨਕ ਫਹੁੜੀ ਰਾਖੇ ਸੋਇ ॥੫॥ ਓਅੰ ਅਗਨ ਕਾ ਕੋਟ ਪੌਨ ਕਾ ਗੋਲਾ ਧਰਤੀ ਸੇਜ ਵਿਛਾਈ ॥ ਊਪਰ ਆ ਬੈਠੇ ਨਾਨਕ ਅਬਿਨਾਸੀ। ਦਸਤ ਫਹੌੜੀ ਕੰਧੇ ਲਤਾ ਨੌ ਨਾਥ ਚੌਰਾਸੀ ਸਿਧੋ ਮਿਲਿ ਕੀਆ ਕਾ ਮਤਾ॥ ਕਵਣੁ ਕਵਣ ਕੀ ਧੂਣੀ ਲਕੜੀ ਧੂਣੀ ਮੇਂਗਣ ਕੀ ਧੂਣੀ ਗੋਬਰ ਕੀ ਧੂਣੀ ਬਡੇ ਜਾਨਵਰ ਹਾਥੀ ਕੀ ਲਿਦ ਕੀ ਧੂਣੀ ਕਵਣ ਆਸਣ ਆਣੀ ਕਵਣ ਆਸਣ ਮੇਲੀ॥ ਕਵਨ ਆਸਣ ਸੁਲਗਾਣੀ ਕਵਣ ਆਸਣ ਤਾਪੀ ॥ ਕਪਾਲ ਆਸਣ ਆਣੀ ॥ ਕਾਗ ਆਸਣ ਮੇਲੀ ॥ ਸਹਜ ਆਸਣ ਸੁਲਗਾਈ ॥ ਸੁਖ ਆਸਣ ਤਾਪੀ ਚਾਰੋ ਧੂਣੀ ਸੰਪੂਰਨ ਹੋਈ ॥ ਜੀਅ ਜੰਤ ਜਲੈ ਮੋਖ ਮੁਕਤਿ ਪਾਵੇ ॥ ਤੌ ਨਾਨਕ ਬਾਲ ਗੁਪਾਲ ਧੂਣੀ ਆਣ ਲਗਾਵੈ॥੬॥ ਫਰੂਆ ਪਤ੍ਰ ਔਰ ਕਿਰਪਾਲੀ ॥ ਸਰਦੀ ਗਰਮੀ ਲੈ ਸਿਰ ਪਰ ਝਾਲੀ। ਔਰ ਵਿਚਾਰ ਨ ਮਨ ਮੇਂ ਕਰੋ ॥ ਚਰਨ ਕਮਲ ਪਰ ਲੈ ਚਿਤ ਧਰੋ ॥ ਸੀਲ ਸੰਤੋਖ ਕੀ ਭਿਛਿਆ ਖਾਏ ॥ ਤੌ ਨਾਨਕ ਐਸਾ ਜੋਗੀ ਜੋਗ ਕਮਾਏ ॥੭॥ ਮੋਰ ਛੜ ਲੈ ਐਸੀ ਸਾਖ ਬਤਾਵੈ ॥

ਬਹੁ ਰੂਪ ਰੰਗ ਮਿਲ ਏਕਧਿਆਵੈ॥ ਇਕ ਮਨ ਇਕ ਚਿਤੁ ਹੋਇ ਧਿਆਵੈ ॥ ਗੁਰਮੁਖਿ ਹੋਇ ਸੁ ਮਾਰਗ ਪਾਵੈ ॥ ਕਹੁ ਨਾਨਕ ਗੁਰਮੁਖ ਕੀ ਬਾਤ ॥ ਬਿਨੁ ਸਤਿਗੁਰ ਕਿਨੈ ਨ ਪਾਈ ਗਿਆਤ ॥੮॥ ਝੋਲੀ ਕੋ ਲੈ ਸੰਗ ਚਲਾਵੈ ॥ ਤਾਕਾ ਅਰਗ ਏਹੀ ਕਹਾਵੇ ॥ ਝੋਲੀ ਕਾਇਆ ਨਾਮ ਭਨਿ ਜੈ ॥ ਦਸ ਇੰਦ੍ਰੀ ਕੀ ਮੈਲ ਥਕਿਜੈ ॥ ਦਸ ਇੰਦਰੀ ਕੀ ਮੈਲ ਜਿਨ ਖੋਈ॥ ਨਾਨਕ ਝੋਲੀ ਰਾਖੇ ਸੋਈ ॥੯॥ ਧੂਣੀ ਕਹੇ ਜੋ ਮੁਝ ਕੋ ਤਾਪ ॥ ਸਤਨਾਮ ਲੈ ਮਨ ਮੈ ਭਾਖ ॥ ਅਵਧੂਤ ਹੋਏ ਮਸਾਨ ਜਗਾਵੈ ॥ ਕਾਇਆ ਮਾਰਗਿ ਮਨ ਨ ਡੁਲਾਵੈ ॥ ਸੁੰਨ ਮੰਡਲ ਮੈ ਧਿਆਨ ਲਗਾਵੈ ॥ ਤੌ ਨਾਨਕ ਐਸਾ ਜੋਗੀ ਅਗਮ ਨਿਗਮ ਕੀ ਧੂਣਿ ਤਪਾਵੈ ॥੧੦॥ ਸਤ ਕੀ ਮੁੰਦ੍ਰਾ ਲੈ ਕੰਨੀ ਪਾਵੈ ॥ ਧਿਆਨ ਬਿਭੂਤ ਲੈ ਅੰਗ ਚੜਾਵੈ ॥ ਅਕਾਲ ਖਿੰਥਾ ਲੈ ਪੈਹਰੇ ਕੋਈ ॥ ਸਿੰਙੀ ਸਬਦ ਅਨਾਹਦ ਦ੍ਰਿੜ ਹੋਈ ॥ ਕੁਆਰੀ ਕਾਇਆ ਜੋਗ ਵਰ ਪਾਇਆ ॥ ਤੌ ਨਾਨਕ ਐਸਾ ਜੋਗੀਆਦ ਪੁਰਖ ਕਾ ਦਰਸਨੁ ਪਾਇਆ ॥੧੧॥ ਮਾਲਾ ਕਹੇ ਜੋ ਮੁਝ ਕੋ ਫੇਰੇ ॥ ਇਸ ਮਨ ਗਢ ਕੋ ਉਲਟ ਕਰ ਘੇਰੇ ॥ ਮਨ ਸਵਾਸ ਕੋ ਬੰਧਨ ਪਾਇ ॥ ਸਗਲ ਕਾਇਆ ਲਏ ਠਹਿਰਾਇ ॥ ਦੋਹੀ ਸਤਨਾਮ ਕੀ ਹੋਈ ॥ ਨਾਨਕ ਮਾਲਾ ਰਾਖੇ ਸੋਈ ॥੧੨॥ ਸੋਹਾਗਣਿ ਹੋਇ ਕੈ ਚੂੜਾ ਪਾਵੈ ॥ ਮੌਲੀ ਮੈਂਹਦੀ ਸੁਰਮਾ ਮਟਕਾਵੈ॥ ਬਿਨ ਸੁਹਾਗ ਜੋ ਚੂੜਾ ਪਾਵੈ ॥ ਦੁਰਾਚਾਰ ਓਹ ਨਾਰ ਕਹਾਵੈ ॥ ਕਰ ਸੀਗਾਰ ਪੀਆ ਅੰਗ ਲਗਾਵੈ ॥ ਥਿਰ ਸੁਹਾਗ ਨਾਨਕ ਜਨ ਪਾਵੈ ॥੧੩॥ ਮ੍ਰਿਗ ਛਾਲਾ ਕਹੈ ਮੁਝ ਕੌ ਲੇਹ ॥ ਦੂਜੇ ਸੇਤੀ ਅੰਗ ਨ ਦੇਹ ॥ ਉਡੇ ਪਸਤੀਨ ਔਰ ਚਿੰਤਬਰ ॥ ਸੇਰ ਬਿਘੰਬਰ ਰਹੇ ਬਿਬਾਣੀ ਮੜੀ ਮਸਾਣੀ।। ਸੀਤ ਘਾਮ ਲੈ ਸਿਰ ਪਰ ਝਾਲ ॥ ਮ੍ਰਿਗਮਾਰ ਮਿਰਗਾਨ ਚਲਾਏ ।। ਤੌ ਨਾਨਕ ਐਸਾ ਜੋਗੀ ਮੁਕਟ ਸਿਧਾਏ ॥੧੪॥ ਜੋ ਕੋਈ ਲੈ ਪੈਹਰੇ ਜੰਜੀਰ ॥ਦੁਖ ਸੁਖ ਸਮ ਕਰ ਲੈ ਸਹੇ ਸਰੀਰ ॥ ਅਹਿਰਨ ਨਿਆਈਂ ਇਹੁ ਮਨੁ ਕਰੈ ॥ ਸਬਦ ਹਥੌੜਾ ਸਿਰ ਪਰ ਧਰੇ ॥ ਲੋਹੇ ਵਾਂਗੂੰ ਇਹ ਮਨ ਘੜੈ ॥ ਨਾਨਕ ਸਤਿਗੁਰ ਪੂਰਾ ਮਿਲੇ ਤਾਂ ਸੋਝੀ ਪੜੈ ॥੧੫॥

# ਮਾਤ੍ਰਾ ਬਾਬੇ ਗੁਰਦਿਤਾ ਜੀ ਕਾ (੪)

ੴ ਸਤਿਗੁਰ ਪ੍ਰਸਾਦਿ॥

ਟੋਪੀ ਕਹੇ ਖਿਮਾ ਨਾਉ ਮੇਰਾ॥ ਧਰਤੀ ਮਾਹਿ ਬਸੇਰਾ ਮੇਰਾ॥ ਧਰਤਿ ਮਾਰਗ ਕੇ ਲੈ ਪਹਿਚਾਨਿ॥ ਹਰਖ ਸੋਗ ਮਨਿ ਮਹਿ ਨਹਿ ਆਨ॥ ਇਹ ਮਾਰਗ ਟੋਪੀ ਕਾ ਭਾਈ ॥ ਨਾਨਕ ਜੋ ਚਾਹੇ ਸੋ ਲੈ ਸਿਰ ਪਾਈ ॥੧॥ ਖਫਨੀ ਕਹੇ ਬਾਤ ਹੈ ਏਹ ॥ ਖਫਨ ਨਾਮ ਮੇਰਾ ਸੁਨਿ ਲੇਹੁ ॥ ਮ੍ਰਿਤਕ ਮਾਰਗ ਤਾਕੋ ਕਹੀਏ। ਖਾਣ ਪੀਣ ਤੇ ਸਰਬ ਕਰਿ ਰਹੀਏ ॥ ਕੋਈ ਲਿਆਵੇ ਕੋਈ ਖਿਲਾਵੇ ॥ ਕਹੁ ਨਾਨਕ ਇਹ ਮਾਰਗ ਖਫਨੀ ਸਮਝਾਵੈ ॥੨॥ ਸੇਲੀ ਕਹੇ ਸੀਲ ਕੋ ਰਾਖ। ਸਤਿਨਾਮ ਲੇ ਦਿਲ ਮੈਂ ਭਾਖ ॥ ਚੋਰੀ ਯਾਰੀ ਨਿੰਦਾ ਪਰਹਰੇ ॥ ਕਾਮ ਕ੍ਰੋਧ ਚਿੱਤ ਮੂਲ ਨਾ ਧਰੇ। ਸ਼ੀਲ ਮਾਰਗ ਕਾ ਪੈਂਡਾ ਏਹ ॥ ਨਾਨਕ ਕਹੇ ਸਮਝ ਕਰਿ ਲੇਹ॥੩॥ ਗੋਦੜੀ ਕਹੇ ਸਮਝ ਕਰਿ ਧਿਆਉ ॥ ਗੋਦੜ ਹੋਇ ਮਾਟੀ ਮਿਲ ਜਾਉ ॥ ਗੋਦੜ ਮਾਰਗ ਖਾਕੀ ਖਾਕੀ ਨਾਮ॥ ਕਲਰ ਧਰਤ ਕਰਿ ਬਿਸਰਾਮ ॥ ਗੋਦੜੀ ਕੇਰੀ ਏਹ ਨਿਸ਼ਾਨੀ ॥ ਨਾਨਕ ਪ੍ਰਗਟ ਕਰਿ ਦਿਖਲਾਨੀ ॥੪॥ ਫਹੁੜੀ ਕਹੇ ਸਨ ਭਾਈ ਸਾਧੋ ॥ ਸਤਿਨਾਮੁ ਲੈ ਮਨਿ ਮੈਂ ਅਰਾਧੋ॥ ਸਾਦੀ ਗਮੀ ਤੇ ਸੁੱਖ ਨਹੀਂ ਮੋੜੇ ॥ ਕਹਿ ਮਸਤਕਿ ਸੀਧਾ ਹੱਥ ਜੋੜੇ॥ ਐਸਾ ਚੇਲਾ ਹੋਵੈ ਕੋਇ ॥ ਨਾਨਕ ਫਹੁੜੀ ਰਾਖੈ ਸੋਇ ॥੫॥ ਧੂਣੀ ਰਹੇ ਤੂੰ ਮੁਝ ਕੋ ਤਾਪ ॥ ਹਰਖ ਸੋਗ ਨਹਿ ਮਨਿ ਮੇਂ ਰਾਖ ॥ ਹੋਏ ਅਵਧੂਤਿ ਮਸਾਣ ਜਗਾਵੈ॥ ਕਾਇਆ ਮਾਰੇ ਮਨਿ ਨਹਿ ਡੁਲਾਵੈ ॥ ਸੰਨ ਮੰਡਲ ਮੇਂ ਧਯਾਨ ਲਗਾਵੈ ॥ ਤਉ ਨਾਨਕ ਐਸਾ ਜੋਗੀ ਅਗਮ ਨਿਗਮ ਕੀ ਧੂਣੀ ਤਪੇ ਤਪਾਵੈ॥੬॥ ਮਾਲਾ ਕਹੇ ਮੂਲ ਕੋ ਫੇਰ ॥ ਇਸ ਮਨ ਕੇ ਗੇੜ ਕੋ ਉਲਟ ਕਰ ਘੇਰ । ਮੰਨ ਸੁਆਸ ਕੇ ਬੰਧਨ ਪਾਇ ॥ ਸਗਲ ਕਾਇਆ ਕੋ ਲੈ ਠਹਰਾਇ ॥ ਦੋਹੀ ਸਤਿਨਾਮ ਕੀ ਹੋਈ ॥ ਨਾਨਕ ਮਾਲਾ ਰਾਖੇ ਸੋਈ ॥੭॥ ਝੋਲੀ ਕੋ ਸੰਗ ਲੇ ਚਲਾਵੇ। ਤਾਕਾ ਮਾਰਗ ਏਹ ਕਹਾਵੈ ॥ ਕਾਇਆ ਝੋਲੀ ਨਾਮ ਭਨਿਜੇ ॥ ਦਸ ਇੰਦ੍ਰੀ ਕੋ ਬਸ ਕਰ ਲਿਜੇ ॥ ਦਸ ਇੰਦ੍ਰੀ ਕੀ ਮੈਲ ਜਿਨ ਖੋਈ ॥ ਨਾਨਕ ਝੋਲੀ ਰਾਖੇ ਸੋਈ ॥੮॥ ਐਸੇ ਪਊਏ ਪਾਊਂ ਪੜੇਂਗੇ ॥ ਹਰਿਨਾਮ ਜਪੇਂਗੇ ਕੋਟ ਤਰੇਂਗੇ। ਮਿਲ ਸਾਧ ਸੰਗਤ ਕਾ ਧਯਾਨ ਧਰੇਂਗੇ ॥ ਕਹੁ ਨਾਨਕ' ਐਸੇ' ਪਊਏ ਪਾਵੇ ॥ ਜਨਮ ਸੰਸਾਰ ਬਹੁੜ ਨਹੀਂ ਆਵੇ ॥੯॥ ਮਿਰਗਛਾਲਾ ਕਹੇ ਮੁਝ ਕੋ ਲੇਹੁ ॥ ਫਿਰ ਦੂਜੇ ਸੇਤੀ ਅੰਗ ਨਾ ਦੇਹੁ ॥ ਓਢਣ ਪੁਸਤੀਨ ਔਰ ਚਿਤੰਬਰ ਔਰ ਬਿਗੰਬਰ ॥ ਰਹੇ ਬਿਬਾਣੀ ਮੜੀ ਮਸਾਣੀ ॥ ਸੀਤ ਘਾਮ ਲੈ ਸਿਰ ਪਰ ਜਾਣੀ ।। ਮਨਿ ਮਿਰਗ ਮਾਰ ਮਿਰਗਾਨ ਲੈ ਤਲੇ ਵਿਛਾਵੇ ॥ ਕਹੁ ਨਾਨਕ ਐਸਾ ਜੋਗੀ ਮੁਤਕ ਪਦ ਪਾਵੇ ॥੧੦॥ ਸੁਹਾਗਨ ਹੋ ਕੇ ਚੂੜਾ ਪਾਵੇ । ਮੌਲੀ ਮਹਿੰਦੀ ਸੂਰਮਾ ਮਟਕਾਵੇ॥ ਬਿਨਾਂ ਸੁਹਾਗ ਜੋ ਚੂੜਾ ਪਾਵੇ ॥ ਦੁਰਾਚਾਰ ਉਹ ਨਾਰੀ ਕਹਾਵੇ ॥ ਕਰ ਸੁਹਾਗ ਪੀਆ ਅੰਗ ਲਾਵੇ ॥ ਥਿਰ ਸੁਹਾਗ ਨਾਨਕ ਜਨ ਪਾਵੇ ॥੧੧॥ ਜੇ ਕੋ ਲੈ ਪਹਿਰੇ ਜੰਜੀਰ ॥ ਦੁਖ ਸੁਖ ਸਮ ਕਰ ਰਹੇ ਸਰੀਰ। ਅਹਿਰਣ ਨਿਆਈ ਇਹ ਮਨਿ ਕਰੇ॥ ਸਬਦ ਹਥੌੜਾ ਲੈ ਸਿਰ ਧਰੇ ॥ ਲੋਹੇ ਵਾਂਗਰ ਇਹ ਮਨ ਘੜੇ ॥ ਨਾਨਕ ਸਤਿਗੁਰ ਮਿਲੈ ਤਾਂ ਸੋਝੀ ਪੜੇ ॥ ਕਹੁ ਨਾਨਕ ਗੁਰਮੁਖਿ ਏਹ ਬਾਤ ॥

ਬਿਨੁ ਸਤਿਗੁਰ ਪਾਇਆ ਨਾ ਜਾਤ ॥੧੨॥ ਸਹੰਸ ਭਾਤ ਕੈ ਕੜਾ ਲਗਾਵੈ ॥ ਤਾਂਬਾ ਪੀਤਲ ਭਰਤ ਮਿਲਾਵੈ ॥ ਅਥਵਾ ਏਕ ਏਕ ਤਾ ਕਰਈ ॥ ਛੂ ਛੂ ਛੇਦ ਤਾਂਬਾ ਕੋ ਧਰਈ ॥ ਕਾਮ ਕ੍ਰੋਧ ਲੋਭ ਮੋਹ ਆਦੀ।।ਤੇ ਤਸਕਰ ਇਨ ਪਾਚੋਂ ਕੇ ਖਾਦੀ ਸੀ ।। ਵਸ ਕਰ ਆਸਾ ਤ੍ਰਿਸ਼ਨਾ ਲੋਭ ਤਿਆਗੋ ॥ ਸੋਹੰ ਸੋ ਆਤਮ ਅਨਰਾਗੈ ॥ ਇਨ ਮੇਂ ਕੜਾ ਲਗਾਵੈ ਜੋਈ॥ ਕਹੁ ਨਾਨਕ ਇਹ ਬਿਧ ਹੈ ਸੋਈ ॥੧੩॥ ਪੰਚ ਤਤੁ ਸੇ ਰਹੈ ਨਿਰਾਲਾ ॥ ਅਨਹਦ ਧੁੰਨ ਬਜਾਵੈ ਤਾਲਾ ॥ ਜਤ ਲੰਗੋਟੀ ਪਹਿਰਨ ਵਾਲਾ । ਨਾਨਕ ਚੇਲਾ ਸ੍ਰੀ ਚੰਦ ਬਾਲਾ ॥੧੪॥ ਲੈ ਕੰਙਣ ਜੋ ਕਰ ਮੈਂ ਪਾਵੈ ॥ ਸੀਲ ਸੰਤੋਖ ਕੀ ਭਿਖਯਾ ਪਾਵੈ ॥ ਸੀਲ ਮਾਰਗ ਕਾ ਪੈਂਡਾ ਇਹੁ ॥ ਨਾਨਕ ਕਹੇ ਸਮਝ ਕਰ ਲੇਹੁ ॥੧੫॥ ਤੂੰਬਾ ਕੋ ਲੈ ਹਾਥ ਝਲਾਵੈ ॥ ਸਾਦੀ ਗਮੀ ਨ ਮਨ ਮੈ ਲਾਵੈ ॥ ਧਰਮ ਦਯਾ ਕੇ ਨੀਰ ਪਿਲਾਵੈ ॥ ਕਹੈ ਨਾਨਕ ਇਹੁ ਤੂੰਬਾ ਪਾਵੈ॥੧੬॥ ਚਿੱਪੀ ਚਿਤ ਧੀਰ ਕਰ ਰਾਖੈ ॥ ਹਰਖ ਸੋਗ ਨਹੀਂ ਮਨ ਮੈ ਭਾਖੈ ॥ ਨਾਨਕ ਬੋਲੇ ਐਸੀ ਬਾਨੀ ॥ ਸਤਿਗੁਰ ਮਿਲੈ ਤਾ ਲੇਹੁ ਪਛਾਨੀ ॥੧੭॥ ਤ੍ਰੈਕਾਲ ਸੰਧਯਾ ਕੋ ਬੀਚਾਰੈ ॥ ਇੜਾ ਪਿੰਗੁਲਾ ਸੁਖਮਨ ਧਾਰੈ ॥ ਐਸੀ ਜੋਗੀ ਜੋਗ ਕਮਾਵੈ ॥ ਨਾਨਕ ਕਹੈ ਜਨਮ ਨਹਿ ਆਵੈ ॥੧੮॥ ਅਗਨਿ ਕਾ ਕੋਟ ਪਵਨ ਕਾ ਗੋਲਾ ॥ ਧਰਤੀ ਸੇਜ ਬਿਛਾਇ ਜੋਲਾ ॥ ਊਪਰ ਆਇ ਬੈਠੇ ਗੁਰ ਨਾਨਕ ਉਦਾਸੀ ॥ ਫਿਰ ਅਚਲ ਗਦੀ ਬਡਿ ਸ੍ਰੀ ਚੰਦ ਪ੍ਰਕਾਸੀ ॥੧੯॥ ਸਤ ਫਹੋੜੀ ਕੰਧੇ ਲਤਾ ॥ ਨੌਂ ਨਾਥ ਚੌਰਾਸੀ ਸਿਧ ਮਿਲ ਕੀਨੋ ਮਤਾ ॥ ਧੂਣੀ ਪਾਣੀ ਕਾ ਮਤਾ ਸਿਧੋ ਕੌਣ ਕੌਣ ਧੂਣੀ, ਲਕੜੀ ਕੀ ਧੂਣੀ, ਗੋਬਰ ਕੀ ਧੂਣੀ, ਬੜੇ ਜਾਨਵਰ ਕੇ ਲੀਦ ਕੀ ਧੂਣੀ, ਮਿੰਗਣ ਦੀ ਧੂਣੀ, ਕਉਨ ਆਸਨ ਆਨੀ, ਕਉਨ ਆਸਨ ਮੇਲੀ, ਕਉਨ ਆਸਨ ਲਗਾਈ, ਕਉਨ ਆਸਨ ਤਾਪੀ, ਕਾਗ ਆਸਨ ਆਨੀ, ਕਪਾਲ ਆਸਨ ਮੇਲੀ, ਸੁਹਜ ਆਸਨ ਸੋ ਲਗਾਈ, ਸੁਖ ਆਸਨ ਤਾਪੀ, ਜੀਵ ਜੰਤ ਜਹੇ ਮੋਖ ਮੁਕਤ ਪਾਵੈ ॥ ਜਨਮ ਮਰਨ ਬਿਗਤ ਹੋਵੈ, ਅਚਲਪੁਰੀ ਕੋ ਜਾਵੈ ॥ ਸ੍ਰੀ ਗੁਰੂ ਸ੍ਰੀ ਚੰਦ ਜੀ ਨੇ ਧੂਣੀ ਐਸੀ ਚਲਾਈ। ਕਹੁ ਨਾਨਕ ਉਦਾਸੀ ਅਗਮ ਨਿਗਮ ਕੀ ਧੂਣੀ ਐਸੀ ਜਲਾਈ ॥੨੦॥ ਗਿਆਨ ਮੁਕ ਦੇਵੈ, ਸ਼ਿਵ ਸ਼ੰਕਰ ਕੀ ਦੁਹਾਈ, ਨਾ ਬਿੰਦ ਗਿਰੇ ਸ੍ਰੀ ਗੁਰੂ ਸ੍ਰੀ ਚੰਦਰ ਜਤੀ ਜੀ ਕੀ ਦੁਹਾਈ ॥ ਓਅੰ ਅਵਧੂ ਗੁਰੂ ਜੀ ਕੋ ਨਮਸ਼ਕਾਰ ਪ੍ਰਿਥਮੈ ਧਰਤੀ ਦੁਤੀਏ ਅਕਾਸ਼ ॥ ਤ੍ਰਿਤੀਏ ਚੰਦ ਸੂਰਜ ਕੀਆ ਪ੍ਰਕਾਸ ॥ ਬ੍ਰਹਮਾਂ ਬਿਸ਼ਨ ਰੁਦਰ ਗਏ ਸ਼ਕਤੀ ਕੇ ਪਾਸ ॥ ਸ਼ਕਤੀ ਨੇ ਗੋਲਾ ਬਾਂਧ ਦੀਆ ਸ਼ਿਵ ਕੇ ਹਾਥ ॥ ਯਹ ਗੋਲੇ ਕਾ ਮੰਤ੍ਰ ਜੋ ਅਵਧੂ ਚਲਾਵੈ ॥ ਸੋ ਜੋਗੀ ਪਰਮ ਪਦ ਪਾਵੈ ॥੨੧॥ ਬਿਨਾਂ ਮੰਤ੍ਰ ਜੋ ਗੋਲਾ ਚਲਾਵੈ ॥ ਸੋ ਜੋਗੀ ਅਧੋਗਤਿ ਕੋ ਪਾਵੈ ॥ ਓਅੰਰੂਪੀ ਸੋਹੰ ਰੂਪੀ ਮਨ ਰੂਪੀ, ਤਨ ਰੂਪੀ, ਬ੍ਰਹਮਾ ਬਿਸ਼ਨ ਮਹੇਸ਼ਾ ਰੂਪੀ ਤਨ ਮਨ ਪਰਚੈ ਸ੍ਰੀ ਧਰਮ ਰੂਪੀ ਈਸ਼ਵਰ ਗਏ ਅਲਖ ਪੁਰਖ ਕੇ ਪਾਸ ॥ ਊਹਾਂ ਮੇਲੇ ਆਏ ਆਦਿ ਬਿਭੂਤੀ ਜਲ ਮਹਿ ਛਾਨੀ ਗੋਲਾ ਦੀਆ ਸੋ ਗੋਲਾ ਸ਼ਕਤੀ ਕੇ ਆਗੇ ਧਰਿਆ, ਹਸਤਕ ਗੋਲਾ ਮਸਤਕ ਬਿਭੂਤੀ, ਸਤਿ ਕਾ ਨਾਤਾ ਧਰਮ ਕਾ ਪੂਤ, ਗੋਲਾ ਚੜਾਵੈ ਸਾਧੂ ਬਾਬਾ ਨਾਨਕ ਸ੍ਰੀ ਚੰਦ ਅਉਧੂਤ ॥੨੨॥ ਓਅੰ ਗੁਰੂ ਜੀ ਗੁਰੂ ਸ੍ਰੀ ਚੰਦ ਭਏ ਉਦਾਸੀ ।। ਸਤਿਨਾਮ ਗੁਰ ਮੰਤਰ ਪਰਕਾਸੀ ॥ ਕਾਰਜ ਸਿਧਾਈ ਜੋਗ ਸਿਧਾਈ ॥

ਗਿਆਨ ਧਿਆਨ ਕੀ ਬਿਭੂਤੀ ਰਮਾਈ ॥ ਨਖਸਿਖ ਤੇ ਦਾੜੀ ਰਖਵਾਈ ॥ ਗੁਰ ਨਾਨਕ ਪੂਤ ਸ੍ਰੀ ਚੰਦ ਕਹਾਈ ॥ ਬਜਰ ਕੋਪਨਿ ਮਾਥੇ ਸਨਕਾਦਿਕ ਸੋਹੈ ॥ ਰਾਜਾ ਪ੍ਰਜਾ ਰੂਪ ਦੇਖ ਕੈ ਮੋਹੈ ॥ ਜੋ ਕਰਮ ਕਰੇ ਸੋ ਹਿਰਦੇ ਧਰੈ ॥ ਅਨਭੇਦਿਆ ਪਟਕਤ ਫਿਰੈ॥ ਮਹਾਂ ਮੰਤ੍ਰ ਜਪੋ, ਮਹਾਂ ਮੰਤਰ ਤਪੋ, ਇਤਨਾ ਸਨਕਾਦਿਕ ਕਾ ਬੀਜ ਮੰਤਰ ਹੈ ਅਨੰਤ ਕੋਟ ਸਿਧੋ ਸੇਂ ਬੈਠ ਕੇ ਗੁਰੂ ਬਾਬੇ ਸ੍ਰੀ ਚੰਦ ਜਤੀ ਜੀ ਨੇ ਕਿਹਾ, ਸਿਧੋ ਪੜਿ ਮੰਤ੍ਰ ਜੋ ਸਨਕਾਦਿਕ ਧਾਰੈ ॥ ਸੋ ਅਮਰਾ ਪਦੁ ਪਾਵੈ॥ ਬਿਨ ਮੰਤਰ ਜੋ ਸਨਕਾਦਿਕ ਧਾਰੈ ॥ ਸੋ ਜੋਗੀ ਅਵਗਤ ਕੋ ਧਾਵੈ ॥੨੩॥ ਓਅੰਕਾਰ ਸੋ ਭਈ ਬਾਬਰੀ, ਸ੍ਰੀ ਚੰਦ ਗੁਰ ਰਾਖਾ ਸਹੀ ॥ ਬ੍ਰਹਮਾ ਸੁਤ ਸਨਕਾਦਿਕ ਰਾਖੀ, ਸਤਿਗੁਰ ਭੇਦ ਬਤਾਯਾ ਸਹੀ ॥ ਸੂਖਮ ਕਾਤਮ ਬਾਬਰੀ ਰਾਖੀ ॥ ਬ੍ਰਹਮਾਂ ਬਿਸਨੁ ਮਹਾਂਦੇਵ ਸਾਖੀ ॥ ਨੌ ਨਾਥ ਚੌਰਾਸੀ ਸਿਧ, ਬਾਬਰੀ ਪਰਮਾਨ ॥ ਸ੍ਰੀ ਗੁਰੂ ਨਾਨਕ ਪੂਤਾ, ਸ੍ਰੀ ਚੰਦ ਜੀ ਭਏ ਨਿਰਬਾਨ ॥ ੨੪॥ ਤਿਲਕ ਸੀਸ ਮੈ ਜੋ ਨਰ ਲਾਵੈ ॥ ਸਤਿਗੁਰ ਕਾ ਸੋ ਸਾਧ ਕਹਾਵੈ ॥ ਤਿਲਕਿ ਲਾਏ ਕਰੇ ਬੁਰਿਆਈ ॥ ਕਹੈ ਨਾਨਕ ਸੋ ਥਾਇ ਨਾ ਪਾਈ ॥੨੫॥ ਜੋ ਨਰ ਗਲ ਮੇਂ ਜੰਞੂ ਪਾਵੈ ॥ ਸਭਿ ਉਪਦੇਸ਼ ਜਗਤ ਬਤਲਾਵੈ ॥ ਜੋਗੀ ਜੁਗਤਿ ਨਾਮ ਨਿਰਮਾਇਕ॥ ਨਾਨਕ ਕਹੈ ਬ੍ਰਹਮ ਸਮਦਾਇਕ ॥੨੬॥ ਮੋਰ ਛੜ ਐਸੀ ਛਾਖ ਦਿਖਾਵੈ ॥ ਬਹੁ ਰੂਪ ਰੰਗ ਮਿਲ ਏਕ ਕਹਾਵੈ ॥ ਏਕ ਮਨ ਏਕ ਚਿੱਤ ਹਵੈ ਧਾਵੈ॥ ਗੁਰਮੁਖਿ ਹੋਇ ਸੋ ਸੇਲੀ ਪਾਵੈ ॥ ਕਹੁ ਨਾਨਕ ਗੁਰਮੁਖਿ ਕੀ ਇਹ ਬਾਤ ॥ ਬਿਨ ਸਤਿ ਗੁਰ ਪਾਇਆ ਨਾ ਜਾਤ ॥੨੭॥ ਫਰੂਆ ਪਾਤਰ ਔਰ ਕ੍ਰਿਪਾਲੀ ॥ ਸਰਦੀ ਗਰਮੀ ਸਿਰ ਪਰ ਝਾਲੀ ॥ ਅਉਰ ਬੀਚਾਰ ਮਨ ਮਹਿ ਨਹਿ ਕਰਉ ॥ ਚਿਤ ਚਰਨ ਕਮਲ ਸਰਨ ਮੇਂ ਧਰਉ ॥ ਸਤਿ ਸੰਤੋਖ ਕੀ ਭਿਖਿਯਾ ਖਾਈ ॥ ਤਉ ਨਾਨਕ ਐਸਾਜੋਗੀ ਆਦਿ ਅੰਤਿ ਮਲਾਈ ॥੨੮॥ ਧਰਮ ਕੀ ਮੁੰਦ੍ਰਾ ਲੈ ਪਹਿਰੈ ਕੋਈ ॥ ਸਿੰਙ ਸਬਦ ਅਨਾਦ ਧੁਨਿ ਹੋਈ ॥ ਕੁਮਾਰੀ ਜੋਗ ਬਰ ਪਾਇਆ ॥ ਕਹੁ ਨਾਨਕ ਐਸਾ ਜੋਗੀ ਆਦਿ ਪੁਰਖ ਕੋ ਪਾਇਆ ॥੨੯॥ ਰਹੇ ਨਿਰਾਸ ਨਿਰਾਲਮ ਤਾੜੀ, ਗਿਆਨ ਬਿਬੇਕ ਲਗਾਵੈ॥ ਬਾਬਾ ਕਹਿ ਗੁਰਦਿਤਾ ਗੁਰੂ ਧਿਆਵੈ ॥ ਗੁਰੂ ਨਾਨਕ ਕੋ ਸਾਧ ਹਰਾਵੈ ॥ ਮਾਤ੍ਰਾ ਬਾਬਾ ਗੁਰਦਿਤਾ ਜੀ ਕਾ ਸੰਪੂਰਣੰ ॥

# ਮਾਤ੍ਰਾ ਬਾਬੇ ਅਲਮਸਤ ਜੀ ਕਾ

ੴ ਸਤਿਗੁਰ ਪ੍ਰਸਾਦਿ ॥
ਮਾਤ੍ਰਾ ਬਾਬੇ ਅਲਮਸਤ ਜੀ ਕੀ ॥
ਓਅੰ ਖਪਨੀ ਕਰ ਕਰ ਤਨ ਖਪਨਾਵੈ ॥ ਅਹੰਬੁਧਿ ਤਨ ਮਾਹਿ ਮਿਟਾਵੈ ॥ ਚਾਰ ਦਿਸਾ ਕੀ ਖਬਰ ਸੁਨਾਵੈ ॥ ਤੌ ਚੱਕ੍ਰ ਚੌਂਪਲਾ ਲੇ ਗਲੈ ਮੋ ਪਾਵੈ ॥ ਸੇਲੀ ਸਿੰਙੀ ਅਰੁ ਮ੍ਰਿਗਾਨ ॥ ਨਗਰੀ ਬੈਠੋ ਗੁਰ ਕੀ ਆਨ ॥ ਸੇਲੀ ਸਿੰਙੀ ਅਰੁ ਭੁਜਦੰਡ ॥ ਗੁਰ ਕੇ ਸਬਦ ਫਿਰੈ ਨਉ ਖੰਡ ॥ ਮੁੰਦ੍ਰਾ ਮੇਖਲਾ ਜਟਾ ਬਿਭੂਤ ਅਰੁ ਭੇਖ ॥ ਨਾਨਕ ਬੋਲਨਹਾਰਾ ਏਕ ਹੈ ਜਾ ਕਾ ਰੂਪ ਨ ਰੇਖ ॥ ਆਡਬੰਦ ਕਰਮ ਬੰਦ ਖੂਬ ਹੈ ਜਵਾਨ ਗੁਰ ਜਿਸ ਕਾ ਅਕਲਬੰਦ ਚੇਲਾ ਅਲਮਸਤ ਹੈ ਮਸਤਾਨਾ ॥ ਕਾਗ ਕੁਰੰਗਾ ਕੋ ਸੋਧੈ ॥ ਹੰਸ ਹੰਸ ਖੋਜੈ ਦਰਆਵੇ ॥ ਤਾਲਬ ਮੁਰਸ਼ਦ ਕੋ ਖੋਜੇ ਪੂਛੋ ਜਾਇ ਉਲਮਾਵਾ ॥ ਹਕ ਹਕੀਕਤ ਸਰਾ ਸਰੀਅਤ ਪੂਛੋ ਜਾਪ ਕਰਾਵਾ ॥ ਝੋਲੀ ਪਤ੍ਰਾ ਬਿਭੂਤ ਕਾ ਬਟਵਾ ਕੋਈ ਚਲਾਵੈ ॥ ਅਲਮਸਤ ਅਵਧੂਤ ਦਿਵਾਨਾ ॥ ਗੁਰੂ ਜਿਸ ਦਾ ਅਕਲਬੰਦ ਚੇਲਾ ਦੁਰਸਤੇ ਹੈ ਦਾਨਾ ॥ ਲੰਗ ਲੰਗੋਟੀ ਖਪਨੀ ਟੋਪੀ ਤੂੰਬਾ ਜਬੀਲ ਜੰਗ ਜੜਾਉ ਨੇਜਾ ਬਾਜਾ ਨੀਸਾਨ ॥ ਕਲਗੀ ਦੁਤਾਰਚਾ ॥ ਲੋਹ ਲੰਗਰ ਪੁਸਤੋ ਖਰ ॥ ਖਪਰ ਖਪਰੀ ਚਮਕ ਪਥਰੀ ॥ ਝੋਲੀ ਝੰਡਾ ਸਾਥ ਮੋਰਛੜ ਕਿਸਤੀ ॥ ਪਾਹੁੜੀ ਤੋੜਾ ਕੰਗਣ ਔਰ ਜੰਜੀਰ ॥ ਤਿਸ ਕੋ ਧੋਖਾ ਕਿਆ ਕਰੈ ਜਿਸ ਕਾ ਗੁਰੂ ਨਾਨਕ ਸ਼ਾਹ ਪੀਰ ॥ ਹੋਇ ਫਕੀਰ ਫਕੀਰੀ ਕਮਾਵੈ ॥ ਪੰਚੋ ਇੰਦ੍ਰੀ ਦ੍ਰਿੜ ਕਰਿ ਰਾਖੈ ॥ ਅੰਤਰਗਤ ਕੀ ਲੰਗ ਚੜਾਵੈ ॥ ਚਰਨੀ ਚਲੇ ਨ ਪਰ ਘਰ ਜਾਵੈ ॥ ਤਉ ਅਉਧੂ ਅਵਲ ਬਲੀ ਕਹਾਵੈ ॥ ਕਹੁ ਨਾਨਕ ਏਥੈ ਓਥੈ ਮੁਖ ਮੰਗੇ ਸੋ ਪਾਵੈ ॥

# ਮਾਤ੍ਰਾ ਬਾਲੂ ਹਸਨਾ ਜੀ ਕਾ

ਓਅੰ ਸਿਖਯਾ ਕੀ ਲਿਖਯਤੇ ॥ ਓਅੰ ਸਿਖਾ ਕਟੰਤ ਜਪੰਤ ਗੁਰਮੰਤ ਅਲਖੰ ਕਲਮਲੰ ਦਹੰਤ ਸੋ ਸਭ ॥ ਓਅੰ ਓਅੰ ਰਸਨਾ ਰਰੰਤ ॥ ਨਾਨਕ ਮਿਲਤਿ ਤਾਹਿ ਭਗਵੰਤ॥੧॥ ਓਅੰ ਸੋਹੰ ਸ੍ਰੀ ਸਤਿਨਾਮ ॥ ਪੂਰਕ ਕੁੰਭਕ ਰੇਚਕ ਬਿਸ੍ਰਾਮ ॥ ਨਿਰੰਕਾਰ ਆਕਾਰ ਬਨਾਯੋ ॥ ਜਟਾ ਸੂਟ ਧਰ ਧਰਨੀ ਆਯੋ ॥ ਕਲਿ ਮਹਿ ਨਾਨਕ ਨਾਮ ਗਹਯੋ ॥ ਸਭ ਸੰਤਨ ਕੋ ਚਰਨ ਲਗਾਯੋ ॥੨॥
ਜਬ ਚਰਨ ਸਰਨ ਗੁਰ ਪੂਰਨ ਲਾਗੇ ॥ ਜਟਾ ਜੂਟ ਮੁਕਟ ਅਨੁਰਾਗੇ। ਯਾ ਮੰਤ੍ਰ ਪਰਮ ਪੁਨੀਤ ਅਛੂਤਾ ॥ ਪੂਛਤ ਸ੍ਰੀ ਚੰਦ ਜਤੀ ਬੋਲੇ ਨਾਨਕ ਅਵਧੂਤਾ ॥੩॥ ਓਅੰ ਸਤਿਗੁਰ ਕੀ ਆਗਿਆ ਪਾਈ ॥ ਘਨ ਗਗਨ ਤੇ ਛਹਿਬਰ ਲਾਈ॥ ਤ੍ਰਿਣਨ ਜਾਤ ਗਗਨ ਮੈ ਜੇਤੀ ॥ ਭਈ ਉਤਪਨ ਭੂਮ ਮੋ ਤੇਤੀ ॥ ਖਾਇ ਹਰਖਾਇ ਗਊ ਗੋਬਰੀ ਕੀਨੀ ॥ ਸੋਖੀ ਸੂਰ ਅਗਨ ਮੁਖ ਦੀਨੀ ॥ ਤਾਹਿ ਸੁਧਾਰ ਦੇਵ ਅੰਗ ਲਗਾਈ ॥ ਹਸਤਕ ਮਸਤਕ ਨੀਕ ਸੁਹਾਈ ॥ ਚਢੀ ਵਿਭੂਤ ਭਈ ਛਬ ਭਾਰੀ ॥ ਸ੍ਰੀ ਚੰਦ ਨਾਨਕ ਪੈਜ ਸਵਾਰੀ ॥੪॥
ਓਅੰ ਭਸਮ ਉਲਟਾਇ ਕਾਇਆ ਪਲਟਾਵੈ ॥ ਸਿਧ ਮਤਾ ਆਦਿਕ ਉਰ ਆਵੈ॥ ਉਲਟੇ ਪੁਲਟੇ ਰੋਗ ਵਿਨਾਸੇ ॥ ਸਿਧ ਸਬਦਿ ਅਨਾਹਦ ਤਤਿ ਜੋਤ ਪਰਕਾਸੇ ॥ ਸਬ ਉਲਟੇ ਸੋਭਾ ਸਮ ਮਦਨਾ ॥ ਜਬ ਪਲਟੇ ਸਹਿਜੇ ਮਨਿ ਕਦਨਾ॥ ਉਲਟ ਪਲਟ ਮਨਿ ਆਈ ਸਾਂਤਿ ॥ ਪ੍ਰਣਵੈ ਨਾਨਕ ਸਹਿਜ ਇਕਾਂਤ ॥੫॥ ਓਅੰ ਅਉਧੂ ਭਸਮੰਤੀ ਕਾ ਸਕਲ ਪਸਾਰਾ ॥ ਉਤਪਤਿ ਪਾਲਣ ਅਰ ਸੰਹਾਰਾ॥ਸਪਤਿ ਦੀਪ ਨਵਖੰਡਿ ਬਨਾਏ ॥ ਸਾਤੇ ਸਿੰਧ ਸਭ ਭਸਮ ਉਪਾਏ ॥ ਭੂਮ ਲੋਕ ਅਕਾਸ ਪਿਆਲਾ ॥ ਭਸਮੰਤੀ ਕੋ ਸਕਲ ਖਿਆਲਾ ॥ ਆਦਿ ਅੰਤਿ ਮਧ ਭਸਮੀ ਭੂਤਾ ॥ ਆਪ ਨਿਰੰਜਨ ਅਲਖ ਅਛੂਤਾ ॥ ਭਸਮੰਤੀ ਆਦ ਸੇ ਆਈ ॥ ਨਾਰਾਇਣ ਸਿਵ ਮਸਤਕ ਲਾਈ ॥ ਹਰਿ ਅਵਤਾਰ ਨਾਨਕ ਗੁਰ ਪੂਰਾ ॥ ਸ਼ੰਕਰ ਸ੍ਰੀਚੰਦ੍ਰ ਗੁਰ ਸੂਰਾ ।।੬ ।। ਗੁਰਮੁਖ ਗਯਾਨ ਸੁਨ ਗਹਯੋ ਅਮੋਲਾ ॥ ਸ੍ਰੀ ਚੰਦ ਭਸਮ ਬਾਂਧ ਚਲਾਯੋ ਗੋਲਾ ॥ ਓਅੰ ਆਦ ਨਰ ਸਿੰਘ ਰੂਪ ਆਪ ਨਿਰੰਕਾਰੰ ॥ ਪ੍ਰਿਥਮ ਬਿਘੰਬ੍ਰਲੈ ਊਪਰਧਾਰੰ ॥ ਉਹੀ ਰੂਪ ਧਰ ਅਵਰ ਸੁਧਾਰੰ ॥ ਸੰਤਨ ਕਾਰਜ ਆਪ ਸਵਾਰੰ ॥ ਬਾਘ ਮਾਰ ਬਘੰਬਰ ਬਘਰ ਬਨਾਯੋ ॥ ਲੇ ਬਘੰਬਰ ਸੰਤਨ ਕੋ ਹਰਿ ਆਪ ਉਢਾਯੋਂ॥ ਪੇਖ ਪੇਖ ਪੁਨਿ ਅਤਿ ਹਰਖਾਯੰ॥ ਬਹੁਰ ਬਚਨ ਅੰਮ੍ਰਿਤ ਹਰਿ ਆਖਯੰ ॥ ਕਹੇ ਨਾਨਕ ਜੋ ਜਨ ਹਰਿ ਸਰਨੀ ਆਇਓ ਤਿਹ ਬਘੰਬਰ ਰਾਖਯੰ॥੭॥ ਓਅੰ ਸਬਦ ਗੁਰੂ ਕੋਟ ਬਡ ਬੰਕਾ ਖਾਈ ਖਿਮਾ ਅਪਾਰੰ॥ ਸਤਿ ਸੰਤੋਖ ਸੰਜਮ ਅਰ ਸੀਲਾ ਬੁਰਜ ਚਾਰ ਗਢ ਸਾਰੰ॥ ਯਮ ਅਰ ਨੇਮ ਜਾਪ ਅਰ ਤਾਪੰ ਪਹਿਰੂ ਚਤ੍ਰ ਕਰਾਰੰ ॥ ਤੋਪ ਸਮਾਧ ਜੁਗਤਿ ਕਰਿ ਤੁਪਕਹਿ ਗੋਲਾ ਗਯਾਨ ਉਰਧਾਰੰ ॥ ਚਿਤ ਬਿਰਤ ਅੰਤ੍ਰ ਮੁਖ ਕੀਜੇ ਗੋਲੀ ਅਨਕ ਪਰਕਾਰੰ ॥ ਬਰੂਦ ਬਿਚਾਰ ਸਾਧਨ ਕਰਿ ਤੋੜਾ ਅਗਨ ਬ੍ਰਹਮ ਸਤਿਕਾਰੰ ॥ ਖੜਗ ਬਿਗਯਾਨ ਗਏ ਕਰ ਭੀਤਰ ਕਾਮਾਦਿਕ ਸਤ੍ਰ ਬਿਦਾਰੰ॥ ਐਸ ਦੁਰਗ ਕਰਿ ਆਸਣ ਬੈਠੇ ਨਾਨਕ ਨਾਮ ਅਧਾਰੰ ॥੮॥ ਹਾਥ ਫਹੁੜੀ ਕਾਂਧੇ ਵਸਤ੍ਰ ਸਤਿਗੁਰ ਤਪਾ ਅਕਾਰੰ॥ ਧੂਣੀ ਨੀਰ ਲਿਆਵਣ ਕੀ ਮਨਸਾ ਧਾਰੀ ਹਰਿ ਅਵਤਾਰੰ॥ ਕਾਸਟ ਗੋਬਰ ਅਜਾ ਕਰ ਮੇਗਣ ਹਸਤਿ ਲੀਦ ਏ ਚਾਰੰ॥ ਕਿਸ ਆਸਣ ਸਿਮਟੀ ਪੁਰਖਾ ਕੌਣ ਆਸਨ ਲੇ ਆਯੰ ।।

ਕੌਣ ਆਸਣ ਸਿਮਟੀ ਪੁਰਖਾ ਕੌਣ ਆਸਣ ਲੇਆਯੰ ॥੯॥
ਕੌਣ ਆਸਣ ਕਰਿ ਮੇਲੀ ਸਿਧੋ ਆਸਣ ਸੀਸ ਲਿਆਵੇ ॥
ਸੁਖ ਆਸਣ ਕਰਿ ਤਾਪੀ ਸਿਧੋ ਸਤਿਗੁਰ ਬਚਨ ਲਗਾਏ।
ਜੀਯ ਜੰਤ ਸਭਿ ਭਾਗੇ ਪਿਆਰੇ ਕੀਨ ਅਗਨ ਪਰਵੇਸਾ
॥ ਜੋ ਭਾਗੇ ਸੋ ਬਚ ਰਹੇ ਨਾਹੀ ਮੁਕਤਿ ਸੰਦੇਸਾ ॥
ਬਸਨ ਤਿਆਗੰ ਬਭੂਤਿ ਲਪੇਟੰ ਜਟਾ ਜਟ ਧਰਿ ਸੀਸੰ॥
ਹੋਇ ਨਿਸੰਗ ਬਿਚਰੇ ਸੋ ਧਰਨੰ ॥ ਜਪੈ ਜਾਪ ਸਤਿਨਾਮ
ਗੁਰ ਈਸੰ ॥ ਮਾਯਾ ਮੋਹ ਸਗਲ ਤਿਆਗੰ ਸਭ ਤੇ ਰਹੇ
ਅਤੀਤੰ॥ ਜਟਾ ਧਾਰ ਪੰਚ ਬਸ ਰਾਖਯੰਨਾਨਕ ਸੋ ਮੁਕਤਾ
ਜਗ ਜੀਤੰ।। ਬਾਲ ਹਸਨਾ ਸਤਿਗੁਰ ਚਰਨਾ ਮਸਤਕ
ਭਸਮ ਲਗਾਈ। ਗੁਰ ਨਾਨਕ ਜਬ ਭਏ ਦਯਾਲਾ ਬਾਬਾ
ਗੁਰਦਿਤਾ ਸਬਦਿ ਸੁਨਾਈ ॥੧੦॥ ਪੜ੍ਹਤੇ ਸੁੰਨਤੇ ਮਕਤ
ਲਹੰਤੇ ਸ੍ਰੀ ਗੁਰੂ ਨਾਨਕ ਸ੍ਰੀ ਚੰਦ ਜਤੀ ਭਏ ਦਯਾਲਾ
ਬਾਬਾ ਗੁਰਦਿਤਾ ਸਬਦਿ ਸੁਨਾਈ ॥੧੦॥ ਪੜੰਤੇ ਸੁੰਨਤੇ
ਮੋਖ ਲਹੰਤੇ ॥ ਸ੍ਰੀ ਗੁਰੂ ਨਾਨਕ ਸ੍ਰੀ ਚੰਦ ਜਤੀ ਜੀ ਕੇ
ਚਰਨ ਕਮਲ ਪਾਦਕਾ ਕੋ ਨਮਸਤੰ ॥ ਸੰਪੂਰਣੰ ॥

# ਮਾਤ੍ਰਾ ਸ਼੍ਰੀ ਬਨਖੰਡੀ ਸਾਹਿਬ ਜੀ ਕਾ

ੴ ਸਤਿਗੁਰ ਪ੍ਰਸਾਦਿ ॥
ਮਾਤਰਾ ਸ੍ਰੀ ਬਨਖੰਡੀ ਸਾਹਿਬ ਜੀ ਕਾ
ਓਅੰ ਜਟਾ ਜੂਟ ਮਜਬੂਤ, ਗਯਾਨ ਕੀ ਬਿਭੂਤਿ, ਲੈ ਰਮੈ ਜੋਗੀ ॥ ਅਵਧੂਤ ਜੰਗ ਸਰਬੰਗ ਭੁਜਾ ਨਗਾਰਾ ॥ ਓਅੰ ਵਣਖੰਡੀ ਜੋਗੀ ਅਵਧੂਤਿ ਆਦ ਬਿੰਦ ਤੇ ਚਲਾਇਆ ਘੁੰਘਰੂ ਡੋਰੀਆ ॥ ਸਾਕਨੀ ਮਾਕਨੀ ਮਾਨਵੀ ਜੰਜੀਰ ।। ਚਕ ਮਕ ਅੰਗ ਕਾ ਅੰਗ ਸੁਭ ਨਾ ॥ ਛਲਾ ਛਾਪ ਅੰਗੁਸਟੀ ਖੜਾਵਾਂ ਖੋਸ ਮੌਜ ਜੰਜੀਰ ॥ ਕੜਾ ਚੂੜਾ ਪੰਥ ਕਾ ਸੂਰਾ ॥ ਖੇਚਰੀ ਭੂਚਰੀ ਚਾਚਰੀ ਅਗੋਚਰੀ ਉਨਮਨੀ ਪਾਂਚੋਂ ਮੁੰਦ੍ਰਾ ਪਾਂਚੋ ਗੋਰਖ ਧੰਧਾ ॥ ਕਾਚੂ ਕੌਲ ਡਿਬੀ ਸੰਤੋਖ ਸਦੂਰੀ। ਖਪਰ ਲੈ ਜਿੰਦ ਪੀਰ ਫਕੀਰ ਮਾਂਗੇ ਟੁਕੜਾ ॥ ਜੋਹਰੀ ਕੋ ਜੋਹਰਾ ਸਾਧਨ ਕੋ ਸਹਿਰਾ॥ ਕਪਲ ਮੁਨੀ ਕਾ ਮ੍ਰਿਗਛਾਲਾ । ਪਹਿਲਾਦ ਕਾ ਬਿਘੰਬ੍ਰ ॥ ਸ੍ਰੀ ਰਾਮ ਚੰਦਰ ਜੀ ਕਾ ਚਾਪ, ਕਨਈਆ ਜੀ ਕੀ ਮੁਰਲੀ ।। ਏਤੇ ਇਲਮ ਚਰਾਵੈ॥ ਜਿੰਦ ਪੀਰ ਫਕੀਰ ॥ਸਿਧ ਸਾਧਕ ਕੇ ਮਰਮ ਸੇ ਸੂਈ ਸੰਜੋ ਸਾਰਾ ॥ ਛੁਰੀ ਛੁਰਾ ਧਰੇ ਮੇਖਲੀ ਬਟੂਆਫਰੂਆ ਪਾਤ੍ਰ ਪੁਹਪਮਾਲਾ ॥ ਲੰਗ ਲੰਗੋਟਾ ਸੰਖ ਮੋਰ ਪੰਖ ਕਾ ਦਸਤਾਰ। ਛਿਕਾ ਕੌਡ ਕੌਡੀ ਬਿਹੁਕਾ ਦੰਤ ਸੀ ਪਰ ਸਤਾਰ ॥ ਢਾਲ ਤਲਵਾਰ ਤਰਕਸ ਕਮਾਨ ॥ ਜਮਧਰ ਕਟਾਰ ਛੁਰੀ ਬੰਦੂਕ ॥ ਗੁਲੇਲ ਚੌਪੜ ਚੌਲਾ ਚਾਕ ਅੰਚਲਾ ॥ ਲਾਲ ਲੰਗੋਟਾ ਲਾਲ ਚੰਦ੍ਰ ਫੂਲਛੜੀ ਅਚਲ ਧੂੰਆਂ ਤੰਬੂ ਤ ਬੋਟੀ ਚੌਗਾਨੀ ਮੈਦਾਨੀ ॥ ਜਹਾ ਗੁਰੂ ਪੀਰ ਕਾ ਮੇਲਾ ॥ ਚਿੰਤਬ੍ਰ ਬਿਅੰਬ੍ਰ ॥ ਤਲੇ ਧਰਤੀ ਊਪਰ ਅੰਬਰ ॥ ਹਸਤੀ ਕਾ ਚਰਮ ਪੋਸ ਕਿਸਨੇ ਚਲਾਇਆ ਹੈ । ਬਾਰਹਿ ਬਰਸ ਬਾਵੇ ਆਦਮ ਨੇ ਚਲਾਇਆ ਹੈ ॥ ਬਕਰੇ ਕਾਚਰਮ ਪੋਸ ਕਿਸਨੇ ਚਲਾਇਆ ਹੈ । ਚੌਬੀਸ ਬ੍ਰਸ ਮੂਸੇ ਪੈਗੰਬਰ ਨੇ ਚਲਾਇਆ ਹੈ। ਹਿੰਦੂ ਮੈਂ ਲਛਮਣ ਜਤੀ ॥ ਮੁਸਲਮਾਨੋਂ ਮੈਂ ਜੁਨਮ ਜਤੀ ॥ ਫੂਲ ਫਕੀਰ ਮਕੇ ਸੇ ਆਇਆ। ਭਿਛਯਾ ਦੇ ਰਤਨਾਗਰ ਸਾਗਰ ਕੀ ਬੇਟੀ ਬਾਵਾ ਆਦਮ ਅੰਮਾ ਹਵਾ ॥ ਮਕੇ ਮਦੀਨੇ ਚੜਿਆ ਤਵਾ ਪਹਿਲੀ ਰੋਟੀ ਫਕੜ੍ਹ ਕੋ ਰਵਾ ॥ ਨਹੀ ਦੇਵੇ ਰੋਟੀ ਟੂਟੇ ਕਟੌਤੀ ਫੂਟੇਗਾ ਤਵਾ ॥ ਫਕਰ ਖੇਲੈ ਅਪਨੀ ਹਵਾ ॥ ਕੂਜਾ ਲੀਨਾ ਮਨ ਬਸ ਕੀਨਾ॥ ਇਤੀ ਅਬਦਾਲ ਮਾਤ੍ਰਾ ਕਾ ਝਾੜਾ ॥ ਖਟ ਦਰਸਨ ਮੈ ਬਾਦ ਬਬਾਦ ਕਰੇ ਤਿਸ ਗੀਦੀ ਕਾ ਮੂੰਹ ਕਾਲਾ ॥ ਜੋ ਨਾ ਕਰੇ ਹੋ ਸਾਹਿਬ ਕਾ ਪਿਆਰਾ ॥ ਮਾਤ੍ਰਾ ਸੰਪੂਰਣੰ ॥

# ਮਾਤ੍ਰਾ ਸ਼੍ਰੀ ਫੂਲ ਸਾਹਿਬ ਜੀ ਕਾ

ਓਅੰਕਾਰ ਗੁਰੂ ਓਅੰਕਾਰ ਚੇਲਾ ॥ ਓਅੰਕਾਰ ਪੁਰਖ ਸੋ ਭਯਾ ਮੇਲਾ॥ ਏਕ ਸਮੈਂ ਕੀ ਬ੍ਰਿਤਿ ਵਤਾਈ ॥ ਤੂੰਬਾ ਪਾਤ੍ਰ ਸਤਿਗੁਰ ਸੋਂ ਪਾਈ ॥੧॥ ਤੂੰਬਾ ਖੁਦ ਈਸ਼੍ਰਰ ਸੇ ਆਇਆ ॥ ਮਹਾਂਦੇਵ ਨੇ ਤੂੰਬਾ ਪਾਇਆ॥ ਬ੍ਰਹਮਾ ਕਾ ਕਰਮੰਡਲ ਭਾਇਆ ॥ ਵਿਸਨੂੰ ਤਾ ਮੇਂ ਚਰਨ ਧੁਆਇਆ ॥ ਈਸ਼੍ਰਰ ਉਠ ਕੇ ਠਾਢਾ ਭਇਆ ॥ ਤਬ ਤੂੰਬਾ ਠਾਕੁਰ ਨੇ ਲਹਿਆ ॥੨॥ ਏਕ ਸਮੈਂ ਕੀ ਬਾਤ ਬਤਾਊਂ ॥ ਉਦਰ ਫੋੜਿ ਕੇ ਝੋਲੀ ਕੀਨੀ ॥ ਫਾੜ ਤੋੜ ਫਹੋੜੀ ਕੀਨੀ ॥ ਟੰਗ ਤੋੜਿ ਮਤਿ ਕਹਿਰਿ ਬਣਾਈ ॥ ਕਵਲ ਨਿਕਾਲ ਕੇ ਕਵਲਿ ਵਣਾਈ ॥੩॥ ਅੰਦ੍ਰਾ ਨਿਕਾਲਕੈ ਕਮਰਬਸਤਾ ਬਣਾਇਆ ॥ ਰੋਮ ਫੋੜ ਕੇ ਝਾੜੂ ਵਣਾਇਆ ਕਾਨਿ ਤੋੜ ਕੇ ਪਖਾ ਬਣਾਇਆ ॥ ਕਰਿ ਤੋੜ ਕੈ ਪਤਿਲਿ ਬਣਾਈ ॥੪॥ ਏਕ ਸਮੇਂ ਕੀ ਬਿਧ ਬਤਾਵਾਂ । ਅੰਕੁਸ ਤੋੜ ਕੇ ਲਿੰਗ ਬਣਾਏ ॥ ਨਖਸ ਚੀਰ ਕੇ ਭਗ ਬਣਾਏ । ਹੋ ਗਿਆ ਲਿੰਗਾਕਾਰ ॥ ਆਇ ਬ੍ਰਹਮਾ ਲੈ ਗਏ ਬਿਸ਼ਨੂੰ ਪਾਸਿ॥ ਤਾਂਤੇ ਦੁਆਦਸਿ ਲਿੰਗ ਬਣਾਏ ॥੫॥ ਬ੍ਰਹਿਮੰਡ ਫੋੜ ਕੇ ਪੁਰੀ ਬਣਾਇਆ ॥ ਮਸਤਕ ਤੋੜ ਕੇ ਭਾਰਥੀ ਆਇਆ॥ ਤਾਤੇ ਰਾਜੇ ਪਦਵੀ ਪਾਇਆ ॥ ਬੇਦਾਂਤਿ ਬੇਦ ਸੰਕ੍ਰਾਚਾਰਜ ਕੈ ਦੀਨੇ ॥ ਜਿਨ ਬ੍ਰਹਮਚਾਰੀ ਪ੍ਰਗਟ ਕੀਨੇ ॥ ਕੰਠੋ ਹੀਰ ਗਲ ਮੈ ਪਾਇਆ ॥ ਰਾਮਾਨੰਦ ਬੈਰਾਗੀ ਕਹਾਇਆ ॥ ਤਾਤੇ ਬੈਰਾਗੀ ਨਾਮ ਸਦਾਇਆ ॥੬॥ ਰਾਮਾਨੰਦ ਬੈਰਾਗੀ, ਰਾਘਵਾਨੰਦ ਗੁਰੂ ਸਿਉ ਮਿਲਿਆ । ਬਾਵਨ ਦੁਆਰੇ ਚਾਰ ਸੰਪ੍ਰਦਾ ਚਲਾਈ ॥ ਤਾਤੇ ਰਾਮ ਨਾਮ ਮੁਖ ਮੰਤ੍ਰ ਉਚਾਰਿਆ ॥ ਕ੍ਰਿਆ ਮੰਡਲ ਕਰ ਮੈਂ ਧਾਰਿਆ ॥੭॥ ਪਾਵਰੀ ਕੂਬਰੀ ਚੁਗਾਨ ਮ੍ਰਿਗਛਾਲਾ ਮ੍ਰਿਗਾਨੀ ਚੀਤੰਬ੍ਰ ਬਘੰਬ੍ਰ ਗਲੇ ਬੋਧ ਗੋਦੜਾ ਕੰਠ ਕਾਠ ਕੀ ਮਾਲਾ ॥ ਖਿੰਥਾ ਬੰਦੇ ਕਲੰਦਰੀ ਤੋੜਾ ਜੋੜਾ ਫਰੂਆ ਚਿਪੀ ਕਿਸਤੀ ਗੋਰਖੀ ਕਰਮੰਡਲ ਜਨੇਊ ਨਾਦੀ ਆਸਣ ਜਿਸਤੀ ॥੮॥ ਪ੍ਰੇਮ ਪਤ੍ਰ ਕਾਂਸੀ ਪਿਤਲ ਅਸਟ ਧਾਤ ਕਾ ਕੜਾ ॥ ਸੁਦਰਸ਼ਨ ਚਕਰ ਸਿਮਰਨੀ ਮਾਲਾ ॥ ਭੇਖ ਤਿਨਾਂ ਭਗਵਾਨ ਰਖਵਾਲਾ ॥ ਖੇਚਰੀ ਭੂਚਰੀ ਉਨਮਨੀ ਚਾਚਰੀ॥੯॥ ਆਈ ਪੰਥੀ ਸਤਿਨਾਮੀ ਸਗਲ ਜਮਾਤੀ ਛੁਰੀ ॥ ਸਾਢੇ ਬਾਰਾਂ ਜੋਗੀ ਆਦੇਸ ਪੰਥਾ, ਨੌ ਨਾਥ ਕਹਾਏ ਸਤਿਨਾਮ ਕੀ ਗਤਿ ਕੋਈ ਨ ਪਾਏ ॥ ਸ੍ਰੀ ਗੁਰੂ ਸ੍ਰੀ ਚੰਦ ਲਖਮੀ ਦਾਸ ਧਰਮ ਚੰਦ ਜੀ ਆਏ ॥ ਗੁਰੂ ਗੁਰਦਿਤਾ ਜੀ ਕੇ ਫੂਲ ਸ਼ਾਹ ਜੀ ਸਦਾਏ ॥੧੦॥ ਸੰਪੂਰਣੰ ॥

# ਮਾਤ੍ਰਾ ਸ੍ਰੀ ਸੰਗਤਿ ਸਾਹਿਬ ਸਾਹਿਬ ਜੀ ਕਾ

ੴ ਸਤਿਗੁਰ ਪ੍ਰਸਾਦਿ ॥
ਮਾਤ੍ਰਾ ਸੰਗਤਿ ਸਾਹਿਬ ਜੀ ਕਾ
ਓਅੰ ਪ੍ਰਿਥਮੈ ਗੁਰ ਨਾਨਕ ਆਦਿ ਏਕੰਕਾਰ ॥ ਛਤੀਸ ਜੁਗ
ਸੀ ਵਾਹਿਗੁਰੂ ਨਾਮ ਉਚਾਰ ॥ ਸਤਿਨਾਮ ਮੰਤ੍ਰ ਪ੍ਰਗਟ ਕੀਨਾ ॥
ਅਸਤਿ ਸਤਿ ਰੂਪ ਸਬ ਚੀਨਾ ।।੧।। ਓਅੰਕਾਰ ਅਕਾਰ ਉਕਾਰ
ਮਕਾਰ ਸਬ ਮਾਇਆ ਕੀਨਾ ॥ ਉਦਾਸੀ ਰੂਪ ਹੋਇ ਸਬ ਆਏ ॥
ਤਬ ਤਾਕਾ ਅੰਤ ਨ ਕੋਊ ਪਾਏ ॥੨॥ ਗਯਾਨ ਧਯਾਨ ਕਰਾਵਤ
ਆਯਾ ॥ ਨਾਮ ਪਦਾਰਥ ਗੁਰ ਨਾਨਕ ਨੇ ਪਾਇਆ ॥ ਸੇਲੀ
ਸੇਸ ਨਾਗ ਨੇ ਦੀਨੀ ॥ ਟੋਪੀ ਚਤੁਰਭੁਜ ਬਿਸਨ ਸਿਉ ਲੀਨੀ ॥
ਪਊਏ ਪਾਰਬ੍ਰਹਮ ਸਿਉਂ ਆਏ ॥੩॥ਕਰਮੰਡਲ ਬ੍ਰਹਮੇ ਸਿਉਂ
ਪਾਇਆ ॥ ਤੂੰਬਾ ਸਿਵ ਨੇ ਕੀਨਾ । ਦਾਂਤ ਤੋੜ ਧਰਤੀ ਮੈ
ਦੀਨਾ ॥ ਤਾਤੇ ਬਹੁ ਵੇਲ ਵਧਾਇਆ ॥ ਤਿਸ ਬੇਲ ਕੋ ਫਲ
ਲਾਗਯਾ ਭਾਈ ਤਿਸ ਫਲ ਕਾ ਨਾਭ ਧਰਾਇਆ ॥੪॥ ਝੋਲੀ
ਪਾਤ੍ਰ ਤੂੰਬਾ ਫੂਲ ਏ ਚਾਰੋ ਨਾਮ ਕਹਾਇਆ ॥ ਨਿਹਭਰਮ ਹੋਇ
ਸੋ ਭਯਾ ਉਦਾਸੀ ॥ ਕਰਮ ਸੁੰਨ ਸਿਉਂ ਹੂਏ ਸੰਨਿਆਸੀ ॥ ਵੈਰਾਗੀ
ਜਾਨੋ ਅਧੂੰਤ ਮਾਰਗ ਜੋਗੀ ਪਹਿਚਾਨੋ ॥੫॥ ਓਅੰ ਚਿਤ ਕਾ ਚਿਮਟਾ
ਬ੍ਰਹਮ ਅਗਨਿ ਕੀ ਧੂਣੀ ॥ ਭਾਉ ਕਾ ਵੈਸੰਤ੍ਰ ਪ੍ਰੀਤਿ ਜਿਉ ਜਲਾਈ ॥
ਸੁੰਨ ਮੰਡਲ ਮੈ ਆਸ ਨ ਲਾਵੋ। ਤ੍ਰਿਕੁਟੀ ਮਧੇ ਧਯਾਨ ਲਗਾਵੇ ॥੬॥
ਓਅੰ ਸੋਹੰ ਮਾਲਾ ਫੇਰੋ ॥ ਇਸ ਮਾਰਗ ਗੜ ਕੋ ਉਲਟ ਕਰ ਘੇਰੋ ॥
ਜਤ ਕਾ ਆੜਬੰਦ ਸਤ ਸਿਉਂ ਲਾਵੇ ॥ ਸੀਲ ਲੰਗੋਟੀ ਆਸਣ ਸਯਾਨ ਕਾ
ਬਿਛਾਵੇ ॥੭॥ ਧਯਾਨ ਕੀ ਵਰਾਗਨ ਮਨ ਕਾ ਮੋਰਛੜ ਅਗਮ ਡੰਡਾ
ਕਰਨੀ ਕੁੰਡਾ ਭ੍ਰਮ ਕੀ ਭਾਂਗ ਦੁਤੀਆ ਭਾਉ ਘੁਟਾਵੇ ਆਸਾ ਛਤੀ
ਕਾਲ ਕੀ ਕੁਤਕਾ ਤਪ ਕਾ ਖੰਡਾ ਸਬਦ ਕੀ ਢਾਲ ਬਨਾਵੋ ॥ ਅਕਲ
ਅੰਗੋਛਾ ਜੁਬਾਨ ਪੋਥੀ ਮਨ ਕੀ ਜਟਾ ਜਮਾਵੈ ॥ ਸਾਂਤ ਕੀ ਬਿਭੂਤਿ
ਮਨੋ ਭਸਮ ਕਰ ਚੜਾਵੋ ॥੮॥ ਬ੍ਰਹਮ ਕਾ ਅੰਚਲਾ ਸੁਰਤਿ ਕਾ
ਸੂਤ ਪ੍ਰੀਤ ਸਿਉਂ ਹੰਡਾਵੋ ।। ਚਿਤ ਕੀ ਚਕਮਕ ਸੁਰਤਿ ਕਾ ਮੇਖਲਾ
ਤਾ ਬਿਕ੍ਰਮ ਕੋ ਝੜਾਵੇ ॥ ਤਿਸ ਦੇਹੀ ਮੇਂ ਸੰਤੋਖ ਕੀ ਧਰਮਸਾਲਾ
ਬਣਾਵੋ ॥ ਸਤਿਗੁਰ ਕੀ ਮਿਹਰ ਗੁਰੂ ਹਰਿਰਾਇ ਕੀ ਇਹ ਬਿਧ
ਜੋਗ ਕਮਾਵੋ। ਇਤੀ ਇਕਾ ਦਸ ਮਾਤ੍ਰਾ ਸਤ ਸੰਗਤ ਸਾਹਿਬ ਸਚੀ
ਦਾੜ੍ਹੀ ਕਾ ਸੰਪੂਰਣ ਭਇਆ॥ ਗੁਰ ਨਾਨਕ ਕੋ ਭੇਟਾ ਚੜਾਵੇ ॥੯॥
ਅਗਮ ਨਿਗਮ ਕਾ ਰਾਹ ਬਤਾਇਆ ॥ ਮੋਖ ਪਦਵੀ ਤਬ ਪਾਇਆ ॥
ਸੰਗਤ ਦਾਸ ਪ੍ਰਮ ਸੁਖ ਪਾਯੋ ॥ ਸਤਿਗੁਰ ਨਾਨਕ ਦਰਸ ਦਿਖਾਯੋ
॥੧੦॥ ਸੰਪੂਰਣੰ ॥

# ਮਾਤ੍ਰਾ ਸੁਥਰਾ ਸ਼ਾਹ ਜਾ ਕਾ

ੴ ਸਤਿਗੁਰ ਪ੍ਰਸਾਦਿ ॥
ਮਾਤਰਾ ਸ੍ਰੀ ਸੁਥਰਾ ਸ਼ਾਹ ਜੀ ਕਾ

ਓਅੰ ਸੁੰਨ ਕੀ ਝੋਲੀ ਸਤਿਨਾਮ ਹੈ ਬਿਭੂਤ ॥ ਗਯਾਨ ਕਾ ਫਰੂਆ ਅਨਾਹਦ ਜੁਗਤਿ ॥ ਪੈ ਕੀ ਸੇਲੀ ਬਟੂਆ ਗੁਰ ਬਾਣੀ ॥ ਚਾਰ ਕੁੰਟ ਲੇ ਖੇਲੇ ਖਿੰਥਾ ਮ੍ਰਿਗਾਨੀ। ਅਨਭੈ ਕੀ ਖਫਣੀ ਬੀਚਾਰ ਕੇ ਧਾਗੇ ॥ ਸੁੰਨ ਕਾ ਭੇਦੀ ਸੋਵੇ ਨ ਜਾਗੈ ॥੧॥

ਕੁੰਡਾ ਕੁਤਕਾ ਕਿਸਤੀ ਫਹੋੜੀ ਮਾਲਾ ਮੁੰਦ੍ਰਾ ਮੇਖਲਾ ਗੁਰ ਮੰਤ੍ਰ ਅਜਪਾ ਜਾਪ ਜਪੈ ਬਿਅੰਤ ॥ ਕੁਪੀਨ ਆਰਬੰਦ ਮੁਤਕਾ ਬਿਸਟੀ ਜੰਜੀਰ ॥ ਅਗੋਚਰ ਸਿਖਯਾ ਲੇ ਪਲਟੇ ਗੁਰ ਪੀਰ ॥੨॥

ਪੰਖ ਪੰਖਨੀ ਮੋਰਛੜ ਕਲੰਗੀ ਦਸਤਾਰ ॥ ਅਕਾਸ ਕਾ ਧੂੰਆ ਬੈਸੰਤ੍ਰ ਭੰਡਾਰ ॥ ਪ੍ਰੇਮ ਕੀ ਮੜੀ ਸਬਦਿ ਧਰਮਸਾਲਾ ॥ ਘਾਟ ਕਾ ਰਹਿਣਾ ਸਾਚੀ ਟਕਸਾਲਾ॥੩॥

ਕ੍ਰਿਆ ਕਾ ਕਰਮੰਡਲ ਪਤਾਲ ਕੀ ਡਿਬੀ ਸੀਲ ਪਾਣੀ ॥ ਕਾਇਆ ਮਠ ਮੈ ਖੇਲੈ ਸੁਥਰੇ ਸ਼ਾਹ ਨ੍ਰਿਬਾਣੀ ॥ ਨਿਰੰਜਨ ਕਾ ਬਿਬੇਕ ਹਿਰਦੈ ਗੁਰ ਮੰਤ੍ਰ ਗਯਾਨ ਕੀ ਸਿਖਾ ਕਾ ਮਾਥੇ ਮੁਕਟ ਸੋਹੰਤ ॥੪॥

ਬੀਚਾਰ ਕੀ ਸਿੰਙੀ ਸੁਰਤਿ ਲੇ ਬਾਯੰ ॥ ਮਹਾਂਦੇਵ ਕਾ ਲਿੰਗ ਪਾਰਬਤੀ ਕ ਜੁਗਾਯੰ ॥ ਰਿਗੁ ਜੁਜਰ ਸਿਆਮ ਅਥਰਬਣ ਗੁਰ ਗੀਤ ॥ ਚਾਰ ਜੁਗ ਅੰਤਰ ਧਯਾਨ ਅਤੀਤ ॥੫॥

ਡਾਕਣੀ ਜੋਗਣੀ ਭੂਤ ਬੈਤਾਲ ਜਜੀਰੀ ਜੰਜੀਰ ॥ ਗੁਰ ਕੇ ਮੰਤ੍ਰ ਬਸਿ ਰਾਖੈ ਸੁਥਰੇ ਸਾਹ ਫਕੀਰ ॥ ਅਲੰਭ ਕਉ ਜੀਤ ਲੈ ਛਤ੍ਰ ਸਿਰ ਪਰ ਧਰੈ ॥ ਉਲਟੇ ਪਵਣ ਜੀਵਤ ਹੋਇ ਮਰੈ ॥ ਤਬ ਲੈ ਮ੍ਰਿਗਛਾਲਾ ਪੀਤੰਬਰ ਚੀਤੰਬਰ ਉਹਜ ਬਘੰਬਰ ਬਰਸੇਗੀ ਧਰਤੀ ਨਾਵੇਗਾ ਅੰਬਰ ॥੬॥

ਗਾਜੇਗਾ ਗਗਨਾ ਤ੍ਰਿਪੁਟੀ ਕੇ ਸੰਧ ॥ ਚਮਕੇਗੀ ਬਿਜੁਲੀ ਦੀਸੈਗਾ ਚੰਦ। ਪੌਣ ਪਾਣੀ ਅਗਨੀ ਪ੍ਰਿਥਵੀ ਅਕਾਸ ॥ ਬਾਜੈਗਾ ਸੰਖ ਮਹਲਕ ਉਲਾਸ॥੭॥

ਅਨਭੈ ਆਤਮਾ ਗੁਟਕਾ ਕਲਗੀ ਨੀਸਾਨ । ਬਾਬੇ ਸੁਥਰੇ ਕਾ ਮਰਨਾ ਦੇਹ ਰਾਨ ਮਸਾਨ । ਬਿਹੰਗਮ ਕੀ ਛਾਇਆ । ਅਕਾਸ ਕਾ ਗਵਨ ਸਬਦ ਕੁੰਜੀ ਬ੍ਰਹਮੰਡ ਤਾਲਾ ॥ ਭਵਨ ਅੰਡਜ ਜੇਰਜ ਸੇਤਜ ਉਤਭੁਜ ਚਾਰ ਵਰਣ ਖਾਣੀ ॥ ਅਸੰਖ ਬ੍ਰਹਮ ਜਾਪੁ ਸੋਹੰ ਨਿਰੋਧਰ ਬਾਣੀ ॥ ਆਹਾਰ ਹਰਖਦ ਖੁਦਿਆ ਤ੍ਰਿਸਨਾ ਪਾਣੀ ॥੮॥

ਸਹਿਜ ਨਿੰਦ੍ਰਾ ਅਸੁਰ ਜੀਤ ਕੁਲਫ ਦਾਹਨੀ ॥ ਅਗਨਿ ਧੀਰਜ ਕਰ ਅੰਚਲਾ ॥ ਬਿਬੇਕ ਕਰ ਅਚਿੰਤ ਸ੍ਰਵਣ ਚਿਤ ਕਪਲਾ ਕ੍ਰਿਆ ਸਰਬੰਗੀ ਨਿਰੰਤਰ ਮਨ ਮੋਰਛਲ ਹੋਇ ਰਹਿਆ ॥ ਤਬ ਸੁਥਰੇ ਕਾ ਗੁਰੂ ਸੁਥਰਾ ਭਇਆ ॥੯॥

ਪਾਂਚ ਕੋ ਬਾਂਧੇ ਸਾਤਕੋ ਰਾਖੈ ॥ ਉਲਟੇ ਰਸਨਾ ਬਾਣੀ ਭਾਖੈ ॥ ਉਲਟੇ ਮਨ ਉਲਟ ਹੋਇ ਪਵਣ। ਉਲਟਾ ਸ਼ਬਦ ਮਿਟਾ ਆਵਾਗਵਣ। ਉਲਟੇ ਨਾਦ ਬਿੰਦ ਪੰਚ ਭੂਤ। ਉਲਟੇ ਜੁਗ ਜੋਗੀ ਅਵਧੂਤ ॥ ਉਲਟੇ ਖੰਡ ਮੰਡਲ ਕੀ ਛਾਇਆ। ਉਲਟੇ ਪਵਨ ਪਖਾਲੇ ਕਾਇਆ ॥੧੦॥

ਉਲਟੇ ਇੜਾ ਪਿੰਗਲਾ ਸੁਖਮਨਾ ਭਾਈ ॥ ਤ੍ਰੈ ਗੁਣ ਉਲਟ ਚੌਥੇ ਠਹਿਰਾਈ॥ ਉਲਟੇ ਸੁੰਨ ਮੋਖਲੀ ਸੋਹੰ ਜਾਪ ॥ ਉਲਟੇ ਬ੍ਰਹਮ ਅਗਨਿ ਕਾ ਤਾਪ ॥ ਉਲਟੇ ਦ੍ਰਿਸ਼ਟ ਅਗੋਚਰਿ ਭਾਖਿਆ ॥ ਉਲਟੇ ਜੀਅ ਜੰਤ ਕਾ ਸਬਦ ਅਭਾਖਯਾ ॥ ਉਲਟ ਨਾਭ ਮਨ ਪੰਚ ਰਾਖੋ ਧੀਰ ॥ ਸਹਿਜ ਸਹਿਜ ਰਮਿ ਰਹਿਆ ਗੁਣੀ ਗਹੀਰ ॥੧੧॥

ਉਲਟ ਗੁਰਬਾਣੀ ਸਬਦਿ ਸੰਗ ਪਰਚਾ ਪਰੈ ॥ ਅਬ ਕੇ ਮਰੇ ਤੋਂ ਬਹੁੜ ਨਹਿ ਮਰੈ ॥ ਸੂਬ ਉਲਟ ਦੇਖੈ ਭਗਵੰਤ ॥ ਸੁਥਰਾ ਜਾਪ ਜਪੈ ਬਿਅੰਤ ॥ ਸ੍ਰੀ ਗੁਰੂ ਨਾਨਕ ਭਏ ਕ੍ਰਿਪਾਲ ॥ ਸੁਥਰੇ ਪਰ ਤਬ ਨਦਰ ਨਿਹਾਲ ॥੧੨॥

॥ ਸੰਪੂਰਣੰ ॥

# ਮਾਤ੍ਰਾ ਬਖ਼ਤਮਲ ਜੀ ਕਾ

ੴ ਸਤਿਗੁਰ ਪ੍ਰਸਾਦਿ ॥
ਮਾਤਰਾ ਬਖ਼ਤਮਲ ਜੀ ਕਾ
ਓਅੰ ਗੋਦੜੀ ਕਰ ਗਯਾਨ ਕੀ ਸੂਈ ਘਿੰਨ ਸੁਰਤਿ ਸੁੰਦੀ ਪ੍ਰੇਮ ਦਾ ਬਣਾਇ ਧਾਗਾ ਖਿੰਥਾ ਨੂੰ ਲਗਾਵਣਾ ।। ਸ਼ਬਦ ਦੀ ਗਲ ਸੇਲੀ ਭਲੀ ਵੇਦ ਬਾਣੀ ਦੀ ਚਉ ਚਉ ਪਲੀ ॥ ਓਅੰਕਾਰ ਕਾ ਟੋਪ ਲੈ ਸਿਰੈ ਪਰ ਟਿਕਾਵਣਾ ॥ ਸਤਿ ਦੀ ਹਥਿ ਚਿਪੀ ਘਿੰਨ ਹਰਿ ਰਸ ਦੇ ਟੁਕ ਪਿੰਨ ਤ੍ਰਿਪਤ ਅਘਾਵਣਾ ॥ ਫਿਰ ਘਰ ਘਰ ਨਹੀਂ ਧਾਵਣਾ ॥ ਬਖਤਮਲ ਜੀ ਦੇ ਵਡੇ ਭਾਗ ਪੂਰਨ ਥੀਆ ਹੈ ਵੈਰਾਗ ॥ ਸਤਿਗੁਰ ਬੁਲਾਇਆ ਆਣ ਛੇਤੀ ਦਰਸ਼ਨ ਪਾਵਣਾ ॥੧॥

ਸਲੋਕ ॥

ਸਿਦਕ ਦਾ ਖਲਿਕਾ ਗਲਿ ਪਹਿਰਿਆ ॥ ਸਤਿ ਕੀ ਸਿਰ ਟੋਪੀ ਧਰਤੇ ਸਬਰ ਕੀ ਸੇਲੀ ਗਲ ਮੇਲੀ ਤੀਨ ਗੁਰ ਬੇਤੀ ਕਬ ਜਰਤੇ ਅੰਗ ਅੰਗ ਪੇਵੰਦ ਤੇਰੇ ਨਾਮ ਕਾ ਸਦਾ ਨੇਹੁ ਲੈ ਕੇ ਰੂਹ ਮਹਿ ਰੰਗ ਰਾਤੇ ਹੈ । ਉਦਾਸੀ ਹੋਇ ਕੇ ਆਨ ਠਾਢੇ ਹੈ ॥ ਦਰਸਨ ਕਉ ਭੀਖ ਉਦਾਸੀ ਗੋਬਿੰਦ ਦਾਸ ਦਾ ਮਾਂਗਤੇ ਹੈ॥੨॥
ਗੋਦੜੀ ਬਨਾਇਕੇ ਉਠਾਇ ਲਈ ਮੋਢੇ ਪਰ ਲੜ ਉਢੇ ਆੜਬੰਦ ਬਟਕਾ ਵਲਾਵਣਾ॥ ਚਉਪਲੀ ਗਲ ਪਾਇ ਲੈਣੀ ਸੇਲੀ ਗਲ ਘਿੰਨ ਨਾਲਿ ਵਟੂਏ ਕਉ ਛਕਾਵਣਾ ॥ ਦਸਤ ਮੈ ਫਹੋੜੀ ਅਰੁ ਚਿਪੀ ਹੋਵੈ ਬਗਲ ਮਹਿ ਬ੍ਰਹਮ ਅੰਚਲੇ ਸਮੇਤ ਟੋਪੀ ਸਿਰ ਪਰ ਟਿਕਾਵਣਾ ॥ ਕੈਫਾ ਕੋ ਚੜਾਇ ਕੈ ਹਰਿਨਾਮ ਕਉ ਧਿਆਇ ਕੈ ਖੁਸਾਲੀ ਕਉ ਬਢਾਇਆ ॥ ਨੂਰਹੁ ਪੈ ਜਾਵਣਾ ਗਹਠ ਨਹੀ ਲਾਵਣਾ ॥ ਭਾਈ ਬਖਤ ਮਲ ਜੀ ਸਿਤਾਬੀ ਤੁਸਾਂ ਆਵਣਾ ਪਰ ਆਵਣਾ॥

ਸੰਪੂਰਣ ।।

# ਮਾਤ੍ਰਾ ਮੀਹਾਂ ਸਾਹਿਬ ਜਾ ਕਾ

ੴ ਸਤਿਗੁਰ ਪ੍ਰਸਾਦਿ ॥
ਮਾਤਰਾ ਮੀਂਹਾਂ ਸਾਹਿਬ ਜੀ ਕਾ
ਓਅੰ ਗੁਰੂ ਜੀ ਸਤਿ ਕਾ ਜਾਮਾ ॥ ਸਤਿ ਕੁਪੀਨ ਸਤਿ ਸਬਦ ਗੁਰ ਬਚਨ ਪ੍ਰਵੀਨ ਗਯਾਨ ਫਹੋਰੀ ਗੁਰ ਤੇ ਪਾਯਾ ॥ ਆਦਿ ਪੁਰਖ ਕਾ ਪੰਥ ਬਤਾਯਾ ॥੧॥

ਦਯਾ ਧਰਮ ਦੋ ਬੇਲ ਉਪਾਈ ॥ ਸੋ ਸਤਿਗੁਰ ਮੋਹਿ ਸਾਖ ਬਤਾਈ ॥ ਸੰਜਮ ਔਰ ਬਿਬੇਕ ਧਯਾਨਾ ॥ ਸੋ ਸਤਿਗੁਰ ਮੋਹਿ ਦੀਨੋ ਗਿਆਨਾ ॥੨॥

ਗਗਨ ਮੰਡਲ ਮੈ ਕਰੋ ਨਿਵਾਸ ॥ ਤ੍ਰਿਕੁਟੀ ਸੰਧ ਚੜਾਉ ਫਾਸ ॥ ਐਸੀ ਕਰਣੀ ਜੋਗੀ ਕਰੈ ॥ ਕਾਲ ਮਾਰ ਅਗਮ ਪਗ ਧਰੈ ॥੩॥

ਕਠਿਨ ਪੰਥ ਤੋਹਿ ਕਹਾ ਨ ਜਾਈ ॥ ਜਿਉ ਗੁੰਗੇ ਮਿਠਿਆਈ ਖਾਈ। ਗੁਰ ਨਾਨਕ ਪ੍ਰਭੂ ਕ੍ਰਿਪਾ ਕੀਨੀ ॥ ਮਿਹਰ ਮੀਹਾਂ ਪਰ ਇਹ ਮਗ ਦੀਨੀ ॥੪॥

ਗੁਰ ਬਿਨ ਅਗਮ ਨਿਗਮ ਨ ਸੂਝੈ ॥ ਗੁਰ ਬਿਨ ਗਯਾਨ ਤਤ ਨਹਿ ਬੂਝੈ ॥ ਗੁਰ ਨਾਨਕ ਜਬ ਭਏ ਦਯਾਲ ॥ ਕਟੇ ਮੋਹ ਫਾਸ ਭ੍ਰਮ ਜਾਲ ॥੫॥

ਸ੍ਰੀ ਚੰਦ ਗੁਰ ਭਏ ਉਦਾਸੀ ॥ ਅਨਭਉ ਗਯਾਨ ਕੀਨ ਪ੍ਰਕਾਸੀ ॥ ਬਾਬਾ ਗੁਰਦਿਤਾ ਕੋ ਗਯਾਨ ਬਤਾਯਾ ॥ ਅਨਹਦ ਸੁੰਨ ਸਮਾਧ ਲਗਾਇਆ ॥੬॥

ਸੋ ਉਪਦੇਸ ਕੀਓ ਅਤਿ ਭਾਰੀ ॥ ਚਾਰ ਸ਼ਿਸ਼ਯ ਭਏ ਆਗਯਾਕਾਰੀ ॥ ਚਾਰ ਜੁਗੋ ਕੀ ਕਥਾ ਸੁਨਾਈ ॥ ਅਨਭਉ ਦਿਬ ਗਯਾਨ ਬਤਲਾਈ ॥੭॥

ਸਨਕਾਦਿਕ ਚਾਰੋਂ ਔਤਾਰਾ ॥ ਧਰਯੋ ਰੂਪ ਗੁਰਸਾਖ ਬਿਸਥਾਰਾ ॥ ਆਦਿ ਉਦਾਸੀ ਜਗਤ ਪ੍ਰਗਟਾਏ ॥ ਨਾਰਦ ਮੁਨਿ ਕੋ ਗਯਾਨ ਬਤਾਏ ॥੮॥

ਸੋ ਕਲ ਕਾਲ ਉਧਾਰਨ ਹੇਤਾ ॥ ਧਰਯੋ ਰੂਪ ਜਗ ਸਤਿ ਨਿਕੇਤਾ ॥ ਦਯਾ ਧਰਮ ਵੈਰਾਗ ਬਿਬੇਕਾ ॥ ਜੋਗ ਤਪਸਯਾ ਗੁਰ ਕੀ ਟੇਕਾ ॥੯॥

ਜੋਈ ਗੁਰ ਉਪਦੇਯੋ ਮੋਹੀ ॥ ਸੋ ਗੁਰ ਮੰਤ੍ਰ ਸੁਨਿਇਓ ਤੋਹੀ ॥ ਭਈ ਮਿਹਰ ਗੁਰ ਪਦ ਰਜ ਚੀਨਾ ॥ ਗੁਰ ਦਯਾਲ ਮੋਹਿ ਕ੍ਰਿਪਾ ਕੀਨਾ ॥੧੦॥

ਧਰਮ ਗੋਦੜੀ ਦਯਾ ਉਪਾਈ ॥ ਕਾਮਧੇਨ ਕੋ ਤਾਹਿ ਔਢਾਹੀ ॥ ਕਹਤ ਮੀਏ ਗੁਰ ਮਹਿਮਾ ਕੀਨੀ ॥ ਗੁਰ ਨਾਨਕ ਬਸਤ ਅਮੋਲਕ ਦੀਨੀ ॥੧੧॥

॥ ਸੰਪੂਰਣੰ ॥